ਦਾਣੇ ੪੦ ਧਰਤੀ ਤੇ ਲੇਵੈ ਨਿਤ ਸੌ ਪਾਠ ਤਿਨਾ ਪਰ ਕਰੈ ॥ ਵਾ ਸੋ ਪਾਠ ਦਾਨਿਆ ਪਰ ਸੌ ਪਾਠ ਕਰਕੇ ਕੋਈ ਬ੍ਰਸ ਦਿਨ ਕਰੇ ਏਸੇ ਤਰਹ ਪੁਨ: ਅੰਨ ਨਾਲ ਕੋਠੀ ਪੂਰਣ ਕਰ ਮੁਖ ਲਿਪ ਉਤੇ ॥ ੪੦ ਦਿਨ ਤਿਸ ਦੇ ਪਾਸ ਬੈਠ ਕੇ ਪਾਠ ਕਰੈ ੫੦੦ ॥ ਨਿਤ ਧੂਪ ਦੀਪ ਦੇਵੈ ਅਰ ਮੁਖ ਤੇ ਕਹੈ ਅਖੁਟ ਭੰਡਾਰ ਹੋਇ ਪੁਨ : ਜਬ ਦਾਣੇ ਲਏ ॥ ਤਾ ਏਠੋ ਥੋੜਾ ਮੁਖ ਖੋਲਾਇ ॥ ਅਰ ਉਤੇ ਮੁਖ ਨ ਖੋਲੇ ॥ ਤੇ ਦੂਇ ਨੂੰ ਖਬਰ ਨ ਕਰੇ ਹੋਇ ॥ ਆਪ ਲਖਾਵੈ ਅਰ ਖੁਲਾਵੈ ॥ ਅੰਨ ਸਿਧ ਬਿਧ ॥ ੧ੴ ਸੋਰਠਿ ਮ: ੫ ॥ ਹਮ ਸੰਤਨ ਕੀ ਰੇਨੁ - ਵਪਾਰ ਤੇ ਪਠੇ ਸ਼ਨੀਵਰ ਊਠਨ ਲਏ ੧ ਰਵਿਵਾਰ ਘੋੜਾ ਨ ਲਏ ੨ ਸੋਮ ਗਊ ਨ ਲਏ ੩ ਮੰਗਲ ਮਹੀ ੪ ਬੁਧਵਾਰ ਗਦਾ ੫ ਵੀਰ ਹਸਤੀ ੬ ਸੁਕਰ ਭੇਡ ਬਕਰੀ॥ ਇਤ ਬਿਧ ॥ ੧ੴ ਗੁਜਰੀ ਮ: ੪ ਹਰਿ ਜਨ ਕੇ ਸਤਿਗੁਰ - ਬੈਠ ਕੇ ਪਾਠ ਜਾਪ ਕਰੈ ੨੧ ਦਿਨ ਕਰਜ ਲਹੈ ਜੇ ਕਿਸੀ ਸ਼ਾਹ ਔਵਿਦਵਾਨ ਮੁਸਦੀ ਨਾਲ ਲੇਖਾ ਕਰਨਾ ਹੋਵੇ ਵਾ ਪਾਸ ਜਾਣਾ ਹੋਇ ॥ਤਾ ਲਿਖ ਕੇ ਸਿਰ ਮੈ ਰਖੇ ॥ ਤਾ ਤੇਜ ਉਨਕਾ ਨਾਸ ਹੋਇ ਹਰਿਆ ਜਾਇਗਾ ਕੰਮ ਰਾਸ ਹੋਇਗਾ॥ ਤੇ ਲੇਖਾ ਸੁਧ ਹੋਇ ॥ ੧ੴ ਜੈਤਸਰੀ ਮ: ੪ ॥ ਗੁਰ ਹਥ ਧਰਿਓ ਮੇਰੈ ਮਾਥੈ॥ ਕਰਜ ਲੈਹਣ ਵਾਸਤੇ ਇਸ ਕਾ ਪਾਠ ੧੨੫੦੦੦ ਸਵਾ ਲਾਖ ਕਰੈ ਰਵਿਵਾਰ ਵਾ ਮੰਗਲਵਾਰ ਥੋ ਕਰਨ ਲਗੈ ॥ ਅੱਠੀ ਦੀ ਅੱਠੀ ਦਿਨੀ ਪ੍ਰਸਾਦਿ ਬ੍ਰਤਾਵੈ ਨਾਲੇ ਅੱਠੀ ਦਿਨੀ ਧੂਪ ਗੁਗਲ ਘ੍ਰਿਤ ਕਾ ਦੇਵੈ ॥ ਜਲ ਕਨਾਰੈ ਕਰੈ ॥ ੧ੴ ਆਦਿ ਸ਼ਬਦ ਕੇ ਪੜੈ ਨਮ: ਅੰਤ ਸ਼ਬਦ ਕੇ ਪਵਿਤ੍ਰ ਰਹੈ ਕਾਰਜ ਗੁਰੂ ਰਾਸ ਕਰੈ ॥ ਕਰਜਾ ਲਹੇ ॥ ੧ੴ ਜੈਤਸਰੀ ਮ: ੪॥ ਮੇਰੈ ਹੀਅਰੇ ਰਤਨੁ ਨਾਮੁ ॥ ਏਕ ਠੌਰ ਜਲ ਕਨਾਰੇ ਬੈਠ ਜਪੈ ॥ ੧੦੦੦੦੦ ਲਖ ਪੂਰਬ ਮੁਖ ਕਰੈ ॥ ਧੂਪ ਦੀਪ ਨੈਵੇਦ ਰਵਿਵਾਰ ਕਰੈ ਅਰੰਭ ॥ ਜਦੋ ਕਰੈ ਤ੍ਰੈ ਕੜਾਹ ਪ੍ਰਸਾਦਿ ਕਰੈ ਆਦਿ ਮਧ ਅੰਤ ॥ ੧ੴ ਗੋਉੜੀ ਮ: ੫ ॥ ਅਪਨੇ ਲੋਭ ਕੋ ਕੀਨੋ ਮੀਤ ॥ ਮਿਤ੍ਰਾਈ ਤੇ ਪਾਠ ਕਰੈ ॥ ੫੦੦ ਬਿਧ ਸੋ ਪੁਨ: ਫੁਲਾਂ ਤੇ ੨੧ ਵਾਰ ਪੜੈ ਉਸਕੋ ਦੇਵੈ ਮਿਤ੍ਰਤਾ ਹੋਵੈ॥ ੧ੴ ਆਸਾ ਮ: ੫ ॥ ਕਬ ਕੋ ਭਾਲੈ ਘੁੰਘਰੂ ਤਾਲਾ ॥ ਪਾਠ ੧੨੫੦੦੦ ਧਿਆਨ ਕਰੈ ਮੂਰਤਿ ਕਾ ਪ੍ਰੀਤਮ ਮਿਲੈ ॥ ੧ੴ ਆਸਾ ਮ:੪ ॥ ਮੇਰੇ ਮਨ ਪ੍ਰਦੇਸੀ ਵੇ ॥ ਪਾਠ ੫੦੦੦ ਕਰੈ ਸੁਰਤਿ ਕਾ ਧਿਆਨ ਰਖੈ ॥ ਪ੍ਰਦੇਸੋ ਆਕੇ ਮਿਲੈ ਆਵੈ॥ ੧ੴ ਆਸਾ ਮ: ੫ ॥ ਉਦਮੁ ਕੀਆ ਕਰਾਇਆ ॥ਨੇਹ ਨਿਬਾਹ ॥ ਪਾਠ ੧੦੦੦ ਕਰੈ ਨਿਤਨੇਮ ਵੀਰਥੋ ਦਿਨ ੪੦ ਪ੍ਰੀਤਮ ਕੇ ਰਿਦੇ ਤੇ ਨਿਕਸੈ ਨਾਹੀ ਫੂਲ ੭ ਪੜ ਦੇਵੈ ॥ ਨੇਹ ਨਿਬਾਹ ਕਰੈ ॥ ੧ੴ ਗਉੜੀ ਮ: ੫ ॥ ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥ ਏਕ ਅਸਥਾਨ ਵਿਖੇ ਬੈਠ ਕਰ ਦਿਨ ੪੦ ਬਾਅਦ ਜਿਥੈ ਜਾਣਾ ਹੋਇ ॥ ੨੧ ॥ ਵਾਰ ਤੇਲ ਮਿਠਾ ਮੰਤ੍ਰ ਮਥੇ ਮਲ ਜਾਏ ॥ ਜੋ ਦੇਖੈ ਸੋ ਵਸ ਹੋਇ ॥ ਤੇ ਰਾਜ ਸਭਾ ਝਗੜਾ ਜੀਤੈ ਸਭ ਸਭਾ ਮੋਹਨ ਹੋਇ ॥ ਇਹ ਮੋਹਨ॥ ੧ੴ ਟੋਡੀ ਮ: ੫ ॥ ਮਾਂਗਉ ਦਾਂਨ ਠਾਕੁਰ ਨਾਮ॥ ਜੇ ਕਿਸੇ ਪਾਸ ਕੁਛ ਮੰਗਨ ਜਾਇ ਤਾ ਪਾਠ ੫੦੦ ਕਰ ਜਾਏ ਤੇ ਮੁਖ ਤੇ ਸੈ ਪੜਦਾ ਹੀ ਤਿਥੈ ਲਗ ਜੋ ਮਾਗੈ ਸੋ ਪਾਵੈ ॥ ੧ੴ ਮਾਝ ਮ: ੫ ॥ ਜੀਅ ਪ੍ਰਾਨ ਪ੍ਰਭ ਮਨਹਿ ਅਧਾਰਾ॥ ਜੋ ਮਨ ਆਸਾ ਧਾਰੇ ਏਕਾਂਤ ਜਲ ਤਟ ਰਵਿਵਾਰ ਤੋਂ ਪਾਠ ੧੦੦੦੦੦ ਕਰੈ॥ ਸੋ ਸਰਬ ਆਸਾ ਪੂਰਣ ਹੋਇ ॥ ਭੋਗ ਅੰਤ ਕੜਾਹ ਪ੍ਰਸਾਦਿ ਕਰੈ ॥ ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ

ਸੈਭੰ ਗੁਰ ਪ੍ਰਸਾਦਿ ॥ ਚੌਪਈ ਪਾਤਿਸਾਹੀ ੧੦ ॥ ਸਤਿਨਾਮੁ ਲੈ ਪੁਰਖੁ ਪਛਾਨੈ ॥ ਸਤਿਨਾਮੁ ਲੈ ਬਚਨ ਪ੍ਰਮਾਨੈ ॥ ਸਤਿਨਾਮੁ ਲੈ ਮਾਰਗ ਚਲਈ ॥ ਤਾਕੋ ਕਾਲ ਨ ਕਬਹੂੰ ਦਲਹੀ ॥ ਏਹ ਮੰਤ੍ਰ ਤ੍ਰੈ ਵਾਰ ਪੜੈ ਕਰ ਉਪਰੰਤ ਏਸ ਸ਼ਬਦ ਕਾ ਪਾਠ ਕਰੈ ਬਿਨਾਂ ਨਾਗਾ ਜੇਤਾ ਹੋਇ ॥ ਆਵੈ ਤਾ ਗੁਪਤ ਹੋਇ ਕੈ ਕੋਈ ਲਖੈ ਨਾਹੀ ॥ ੧ੳ ਸੋਰਠਿ ਮ: ੫ ॥ ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥ ਜੇ ਵਸਤ ਗਈ ਹੋਵੈ ਤਾ ਪਾਵੈ ੧00000 ਲਖ ਪਾਠ ਬਿਧ ਸੋ ਕਰੈ ॥ ੧ੳ ਆਸਾ ਮ: ੫॥ ਲੋਕ ਕਮਾਨੋ ਪਾਠ ੪0 ਦਿਨ ਕਰੈ ॥ ਨਿਤਨੇਮ ਗਈ ਵਸਤ ਲਭੈ ॥੧ੳ ਮਾਰੂ ਮ: ੫ ॥ ਅੰਤ੍ਰ ਜਾਮੀ ॥ਪਾਠ ੪0 ਦਿਨ ਕਰੈ ਵਸਤ ਲਭਨ ਕੋ ਪਾਠ ੧00000 ਲਖ ਕਰੈ ਜੇ ਲਖ ੪ ਕਰੈ ਤਾਂ ਅੰਤ੍ਰਯਾਮਤਾ ਫੁਰੈ ॥੧ੳ ਮਾਰੂ ਮ: ੫॥ ਬਾਹਰਿ ਢੂਢਨ ਤੇ ਛੂਟਿ ਪਰੇ ॥ ਪੂਰਬ ਵਤ ਭਾਸ ਆਵੈ ॥ਏਕਾਂਤ ਜਪੁ ਵਸਤ ਲਭੈ ॥ ੧ੳ ਗਉੜੀ ਮ: ੫ ॥ ਬਹੁਰ ਰਖਿਓ ਰਿਦੈ ਸਮਾਲ ॥ ਨਦੀ ਪਾਰ ਲੰਘਣ ਤੇ ਪਾਠ ੧੧ ॥ ਪਹਿਲਾਂ ਕਰਕੇ ਲੰਘੇ ॥ ੧ੳ ਗੋਂਡ ਨਾਮਦੇਉ ॥ ਮੋ ਕਉ ਤਾਰਿ ਲੇ ਰਾਮਾ ॥ ਨਦੀ ਤਰਨ ਸਮੇਂ ਪਾਠ ਕਰੈ ੨੧, ਨਦੀ ਸੁਖ ਸੈ ਪਾਰ ਹੋਇ ॥ ੧ੳ ਗੋਂਡ ਮ: ੫ ॥ ਨਾ ਇਹ ਮਾਨਸੁ ਨ ਇਹ ਦੇਵ ॥ ਪਾਠ ੫000 ਕਰੈ ਤਾਂ ਪੰਥ ਮੈ ਭੂਲੈ ਨਾਹੀ ॥ ੧ੳ ਗੋਉੜੀ ਮ: ੫ ਬ੍ਰਹਮੇ ਗ੍ਰਬ ਕੀਆ – ਜੋ ਅਤਿ ਗ੍ਰਬ ਕਰ ਦੁਖਤ ਦੇਵੈ ਤਾ ਕੇ ਲੀਏ ਪਾਠ ੫000 ਕਰੈ ॥ ਤਾਂ ਤਿਸਕਾ ਗ੍ਰਬ ਨਾਸ ਹੋਇ ॥ ੧ੳ ਗੋਂਡ ਮ: ੫ ॥ ਨਿਮਾਨੇ ਕਉ ਜੋ ਕੇਤੋ ਮਨੁ ॥ ਇਸ ਕਾ ਪਾਠ ਕਰੈ ॥ ੧੨੫000 ਸਵਾ ਲਾਖ ਕਰੈ ॥ ਬਿਧਵਤ ਤੋ ਜਗਤ ਮੈ ਮਾਨ ਤੇ ਆਦਿਰ ਬਹੁਤ ਹੋਇ ਇਤ ਮਾਨ ॥ ੧ੳ ਮਾਰੂ ਮ: ੫ ॥ ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥ਚਿੰਤਾ ਹੋਇ ਪਾਠ ੨੧ ਨਿਤਨੇਮ ਸੈ ਨਿਤ ਕਰੈ ਗ੍ਰਿਹ ਮੈ ਬੈਠ ਕੇ ਚਿੰਤਾ ਦੂਰ ਹੋਇ ॥ ੧ੳ ਵਡਹੰਸੁ ਮ: ੩ ॥ ਪ੍ਰਭ ਸਚਾ ॥ ਵਿਸਵਾਸ ਤੇ ਪਾਠ ਕਰੈ ਸਰਬ ਮੈ ਪ੍ਰਤੀਤ ਹੋਇ ॥ ੧ੳ ਗੋਉੜੀ ਮ: ੫ ॥ ਅੰਮ੍ਰਿਤ ਸੁਆਮੀ ॥ ਇਸ ਕੋ ਜਪੈ ਚਿੰਤਾ ਮਿਟੈ ॥ ੧ੳ ਮਾਝ ਮ: ੫ ॥ ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥ ਘਰ ਮੈ ਵਸਤ ਪ੍ਰਾਪਤਿ ਹੋਇ ॥ ਜੋ ਗਈ ਹੋਇ ਇਸ ਕੈ ਪਾਠ ਕਰੈ ਤੈ ਦਿਨ ੨੧ ਸ਼ਨੀਵਾਰ ਅਰੰਭੈ ॥੧ੳ ਸੋਰਠਿ ਮ: ੫ ॥ ਆਪੇ ਸੁਖ ਗੁਰ ਸੁਖ ॥ ਪਾਠ ਕਰਤਾ ਰਹੈ ॥ ਘਰ ਬਾਹਰ ਤੇ ਸੁਖ ਰਹੈ ॥ ੧ੳ ਮਾਰੂ ਮ: ੫ ॥ ਪ੍ਰਾਣ ਸੁਖ ਦਾਤਾ – ਪਾਠ ਕਰਨ ਤੇ ਸੁਖ ਤਨ ਮੈ ਰਹੈ ॥ ੧ੳ ਭੈਰਉ ਮ: ੫ ॥ ਤਉ ਕੜੀਐ॥ ਤੌਂ ਕਾੜਾ ॥ ਦੂਖ ਕਲੇਸ ਕਾੜਾ ਮਿਟੈ ॥ ੨੧ ਜਪੈ ਨਿਤਨੇਮ ਦੁਖ ਮਿਟੈ ॥ ੧ੳ ਭੈਰਉ ਮ: ੫ ॥ ਚੀਤ ਆਵੈ ਤਾ ॥ ਇਸ ਪਾਠ ਤੇ ਸੁਖ ਅਨੰਦ ਰਹੈ ॥ ੧ੳ ਮਿਲਾਰ ਮ: ੫ ॥ ਹੇ ਗੋਬਿੰਦ ਹੇ ਗੋਪਾਲ ॥ ਏਸ ਕਾ ਪਾਠ ਔਖੇ ਵੇਲੇ ਕਰੈ ੫000 ਨਿਤਨੇਮ ਪ੍ਰਸਾਦਿ ਵਰਤਾਇ ॥ ਕਠਨ ਦੁਖਤਾ ਦੂਰ ਹੋਇ ॥ ੧ੳ ਸ੍ਰੀਰਾਗ ਮ: ੧॥ਜਾ ਕੋ ਮੁਸਕਲ ਅਤਿ ਬਣੈ॥ ਪਾਠ ਕਰੈ ੧00000 ਅਤਿ ਸੰਕਟ ਮਿਟੈ ਸੁਖ ਹੋਇ ॥ ੧ੳ ਸੋਰਠਿ ਮ: ੫ ॥ ਸੁਨਹੁ ਬਿਨੰਤੀ ਠਾਕੁਰ ॥ ਇਸਕੇ ਪਾਠ ਕਰੈ॥ ਤੈ ਬੰਦ ਤੇ ਛੂਟੇ ॥ ੧ੳ ਜੈਤਸਿਰੀ ਮ: ੪ ॥ ਹੀਰਾ ਲਾਲ ॥ ਪਾਠ ਕਰੈ ਜਲ ਡੁਬਣ ਤੇ ਬਚੈ ॥ ੫00 ਪ੍ਰਥਮੈ ਜਪੈ ॥ ੧ੳ ਮਾਝ ਮ: ੫ ॥ ਪ੍ਰਭ ਅਬਿਨਾਸੀ ॥ ਪਾਠ ੧੯00 ਵੀਰ ਘੋ ਧੂਪ ਦੀਪਾਦਿਕ ਜੁਗਤ ਸੋ ਕਰੇ ਤਾਂ ਬਿਪਤਾ ਕਾਟੈ ॥ ੧ੳ ਮ:੫ ॥ ਓਤ ਪੋਤ ਸੇਵਕ ਸੰਗ ਰਾਤਾ ॥ ਪਾਠ ੧00000 ਕਰੈ ॥ ਧੂਪ

ਦੀਪ ਪ੍ਰਸਾਦਿ ਸੈ ਜੁਗਤਿ ਪੂਰਬਕ ॥ ਤਾਂ ਬਿਪਤਾ ਕਾਟੈ ॥ ਦਾਰਿਦ੍ਰ ਦੂਰ ਹੋਇ॥ੴ ਮਾਝ ਮ: ੫ ॥ ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ ॥ ਘਰ ਬੈਠ ਕਰੈ ਦਿਨ ੪੦ ਮੈ ੧00000 ਲਖ ਧੂਪ ਦੀਪਾਦਿ ਜੁਗਤਿ ਸੈ ਮੰਗਲਵਾਰ ਮੈ ਆਰੰਭ ਕਰੈ ॥ ਦੀਪਮਾਲਾ ਰਾਤ੍ਰ ਪਦਾਰਥ ਪ੍ਰਾਪਤ ਹੋਇ ॥ ਔਰ ਸਿਧਾਂ ਫੁਰੈ ਏਕਾਂਤ ਪ੍ਰਬਤ ਗੁਫਾ ਮੈ ਬੈਠ ੧00000 ਜਪੈ ॥ ਤਾਂ ਸਿਧ ਜੋ ਕਹੈ ਹੋਇ ॥ ੴ ਮਾਝ ਮ: ੫ ॥ ਆਉ ਸਾਜਨ ਸੰਤ ਮੀਤ ਪਿਆਰੇ॥ ਇਸਕਾ ਪਾਠ ੧੨੫000 ਕਰੈ ॥ ਬਿਧ ਸੈ ਜਹਾਂ ਜਾਇ ॥ ਤਹਾਂ ਉਪ-ਜੀਵਕਾ ਬਨ ਜਾਇ ॥ ਵਾ ਅਨੇਮੀ ਗ੍ਰਿਹ ਮੈ ਜਪਤਾ ਰਹੈ ਤੌਂ ਉਪਜੀਵਕਾ ਹਛੀ ਚਲੈ ॥ ੴ ਗੋਉੜੀ ਮ: ੫ ॥ ਹਮ ਧਨਵੰਤ ਭਾਗਠ ਸਚ ਨਾਇ ॥ ਪਾਠ ਕਰੈ ਮੰਗਲ ਵਾਰ ਵਿਚ ਪਾਠ ਸਵਾ ਲਾਖ ਕਰੈ ॥ ਕੜਾਹ ਪ੍ਰਸਾਦਿ ਕਰਨਾ ਜਲ ਕਰਨਾ॥ ਪੂਰਬ ਉਤ੍ਰ ਮੁਖ ਕਰ ਬਿਧਵਤ ਪੂਰਬੋਕਤ ਕਰੈ ॥ ਧਨ ਪ੍ਰਾਪਤ ਹੋਇ ॥ ੴ ਕਲਿਆਣ ਮ: ੫ ॥ ਪ੍ਰਭ ਕੀ ਕ੍ਰਿਪਾ ਨਿਧ ਨਿਧਾਨ ॥ ਜਾਪ ਕਰੈ ਦਿਨ ੪੦ ॥ ਪ੍ਰਮੇਸਵਰ ਦੀ ਕ੍ਰਿਪਾ ਹੋਇ ਰਾਜਾ ਨੂੰ ਮਿਲੈ ॥ ਦਇਆ ਕਰੈ ॥ ਸੋਰਠਿ ਮ: ੫ ॥ ਬਖਸਿਆ ਪਾਰਬ੍ਰਹਮ ॥ ਪਾਠ ਕਰੈ ॥ ਸਰਬ ਪਰ ਰਖਿਆ ਹੋਇ ॥ ੴ ਸੋਰਠਿ ਮ: ੫ ॥ ਮੇਰਾ ਸਤਿਗੁਰ ਰਖਵਾਲਾ॥ ਘਰ ਤੇ ਪਾਠ ਕਰੈ ਨਾਲੇ ਲਿਖਕੇ ਦਰਵਾਜੇ ਲਾਵੈ ਸਰਬ ਭੈ ਤੇ ਰਖਿਆ ਹੋਇ॥ ੴ ਗੋਂਡ ਮ: ੫ ॥ ਧਨ ਗੋਪਾਲ ॥ ਪਾਠ ਕੋਠੀ ਕੇ ਪਾਸ ਬੈਠ ਕਰੈ ॥ ੨੧ ॥ ਅੰਨ ਪਾਵੈ ਧੂਪ ਦੇਵੈ ਗੁਰੂ ਬ੍ਰਕਤਿ ਪਾਵੈ ॥ ੴ ਗੋਂਡ ਨਾਮਦੇਵ ਜੀ ਮ: ੫ ॥ਭੈਰੋ ਭੂਤ ਸੀਤਲਾ ਧਾਵੈ- ਪਾਠ ੧00000 ਕਰੈ ਦਰਿਆਉ ਤਟੇ ਵਾ ਤਲਾਬ ਪ੍ਰਵਾ ਖੂਹੇ ਪਰ ॥ ਨਿਤ ਪ੍ਰਸਾਦਿ ਪਾਸ ਰਖੇ ॥ ਤੌਂ ਧੂਪ ਗੁਗਲ ਕਾ ਧੁਖਾਵੈ॥ ਦੀਵਾ ਮਿਠੇ ਤੇਲ ਦਾ ਬਾਲੈ ਫੁਲ ਲਾਲ ਰਖੈ ॥ ਰਵਿਵਾਰ ਨਚੰਦੇ ਅਰੰਭ ਕਰੈ ॥ ਨੇਮ ਜੇਤਾ ਪਾਠ ਕਰੈ ਦਿਨ ੨੧ ਪੁਨਾ ਤੇਲ ਕੇ ਵਟਕ ਮਾਖ ਕੇ ਕੜਾਹਿ ਤੇਲ ਭੇਟਿਆ ਰਖੇ ॥ ਜੋ ਕੋਈ ਰੂਪ ਧਾਰਕੇ ਆਇ ਮੰਗੈ ਤਾਂ ਦੇਵੈ ॥ ਵਾ ਕੁਤਿਆਂ ਨੂੰ ਖਵਾਵੈ ॥ ਨ ਆਵੈ ਤਾਂ ਪਾਠ ਅੰਤ ਕਾ ਕਰ ਕੈ ਚਲਿਆ ਆਵੈ ॥ ਮੁੜਕੇ ਨ ਦੇਖੈ ॥ ਜਿਸ ਤੇ ਧਿਆਨ ਕਰੈ ਸੋ ਪ੍ਰਾਪਤਿ ਹੋਏ॥ ਭੈਰੋ ਸਿਧ ਹੋਇ ॥ ਜਹਾ ਭੂਤ ਭੈ ਹੋਇ ॥ ਤਹਾਂ ਝਾੜਾ ਕਰੈ ਵਾਰ ੨੧ ॥ ਪੜੈ ਭੈ ਦੂਰ ਹੋਇ ॥ ਜਾ ਸੀਤਲਾ ਪੈ ਕਰਨਾ ਹੋਇ ਤਾ ਡੇਕ ਦੇ ਪਤ੍ਰਾ ਨਾਲ ਕਰੈ ॥ ਵਾ ਕਰਦ ਨਾਲ ਸੁਖ ਹੋਇ ॥ ੴ ਗੋਂਡ ਮ: ੫ ॥ ਸੰਤ ਕਾ ਲੀਆ ਧਰਤਿ- ਬਿਧ ਪੂਰਬਕ ਊਠ ਕੇ ਚੰਮ ਕੀ ਗੁਥਲੀ ਕਰੇ ਸਰਪ ਕੇ ਹਡ ਕੀ ਮਾਲਾ ਅਠਤ੍ਰੀ ਕਰੇ ॥ ੧੦੮ ॥ ਵਾਰ ਪਾਠ ਕਰੇ ਨਿਤ ਅਤੇ ਦਿਨ ੮੪ ਚੌਰਾਸੀ॥ ਇਕ ਪਾਸੇ ਸੌਣਾ ਤੇ ਦੁਸਮਨ ਕੀ ਮੂਰਤ ਕਾ ਧਿਆਨ ਕਰਨਾ॥ ਕੋਪ ਕਰ ਹੇ ਕਾਲੀ ਇਸਕਾ ਕਰੋ ॥ ਤਾਂ ਵੈਰੀ ਕਾ ਨਾਸ ਹੋਇ ॥ ੴ ਗੋਉੜੀ ਮ: ੫ ॥ ਗਰੀਬਾ ਉਪਰਿ ਜਿ ਖਿੰਜੈ ਦਾੜੀ ॥ ਪਾਠ ੧੦੦ ਸੌ ਨਿਤ ਕਰੈ ॥ ਰਾਤੀ ਤੇ ਲਾਲ ਸੂਤ੍ਰ ਦੀ ਮਾਲਾ ਕਰੇ ॥ ਦਖਣ ਮੁਖ ਕਰੈ ॥ ਇਕ ਪੁਤਲਾ ਤੇਲ ਦੀ ਮੈਲ ਦਾ ਕਰੈ ਤੇ ਦਾੜੀ ਵਾਲਾਂ ਤੇ ਲਾਵੈ ॥ ਤੇ ਪੜੈ ਕੈ ਅੰਤ ਦੀਵੇ ਦੀ ਵੱਟੀ ਨਾਲ ਫੂਕੇ ਤਾਂ ਸ਼ਤਰੂ ਨੂੰ ਤਾਪ ਚੜੈ ॥ ਅਰ ਦੁਖ ਹੋਇ ॥ ਜੇ ਸਾਂਤ ਕਰਨੀ ਹੋਇ ਤਾਂ ਉਪਰ ਪੜ ਪੜ ਜਲ ਸਿੰਚੈ ਤਾਂ ਸ਼ਾਂਤ ਹੋਇ ॥ ਇਤ ਸ਼ਤ੍ਰ ਪੁਨਾ ਨਾਸ ॥ ੴ ਆਸਾ ਮ: ੫ ॥ ਅਰੜਾਵੈ ਬਿਲਲਾਵੈ ਨਿੰਦਕੁ ॥ ਪਾਠ ਨਿਤਨੇਮ ਕਰੈ ਜੇਤਾ ਹੋਇ ਆਵੈ ਉਸ ਕਾ ਘਰ ਦਖਣ ਮੁਖ ਆਗੇ ਰਖ ਲਇ ਤੇ ਇਕ ਰੋੜਾ

ਪਰ ਵਾਰ ੨੧ ਪੜ ਕਰ ਤਿਧਰ ਚਲਾਇ ਰੋੜਾ ੨੧ ਰੋਜ ਤੇ ਦਿਨ ੨੧ ਨਾਇ ਉਸ ਕੀ ਮੂਰਤ ਕਾ ਧਿਆਨ ਕਰੈ ਤਾਂ ਸ਼ਤਰੂ ਨਾਸ ਹੋਇ ॥ੴ ਬਿਲਾਵਲੁ ਮ: ੫ ॥ ਸੁਲਹੀ ਤੇ ਨਾਰਾਇਣ ਰਾਖੁ ॥ ਬਿਧ ਮਾਖ੍ਹ ਆਟੇ ਦਾ ਪੁਤਲਾ ਬਨਾਇ ਉਤੇ ਸੰਧੂਰ ਪਾਵੈ ਦੀਵਾ ਬਾਲੈ ਆਗੇ ਧੂਪ ਮਿਰਚ ਕਾਲੀ ਧੁਖਾਵੈ ॥ ਸ਼ਤਰੂ ਨਾਸ ਵਾਸਤੇ ਪੜ ਪੜ ਉਸ ਕੀ ਸੂਰਤ ਕਾ ਧਿਆਨ ਕਰੈ ॥ ਸਜੇ ਹਥ ਕੁਹਾੜੀ ਫੜੇ ਤੇ ਮੁਖ ਦੀ ਪੜੈ ॥ ੧੦੮ ॥ ਕਰੇ ਕੁਹਾੜਾ ਸਿਰ ਤੇ ਮਾਰੈ ॥ ਐਸੇ ਦਿਨ ੪੦ ਕਰੈ ਸ਼ਤਰੂ ਮਿਰਤੂ ਹੋਇ ॥ ਆਪਣੀ ਰਖਿਆ ਨਿਮਿਤ ਸਤਿਨਾਮ ਦੀ ਮਾਲਾ ਫੇਰੇ ॥ ਨਿਤ ਸ਼ਤਰੂ ਨਾਸ ਹੋਇ ॥ ੴ ਟੋਡੀ ਮ: ੫ ॥ ਨਿੰਦਕੁ ਗੁਰ ਕਿਰਪਾ ਤੇ ਹਾਟਿਓ ॥ ਬਿਧ ॥ ਮਿਟੀ ਕਚੀ ਪਾਣੀ ਛਪੜੀ ਕਾ ਤਿਸਕਾ ਪੁਤਲਾ ਬਨਾਵੈ॥ ਤਿਸ ਕੇ ਹਿਰਦੇ ਮੈ ਤੀਰ ਮਾਰੈ ਕਮਾਨ ਤੀਰ ਖੇਈ ਕੇ ਲੋਹੇ ਕਾ ਬਨਾਵੈ ॥ ਵਾਸਤੇ ਸਿਰ ਕੀ ਦੀਪਕ ੧੦੮ ਰੋਜ ਮਾਰੈ ਤਾਂ ਸ਼ਤਰੂ ਨੂੰ ਰੁਧਰ ਚਲੈ ਜਦ ਮਰੇ ਤਾਂ ਛਡੇ ॥ ਮੰਗਲ ਕਰਨ ਲਗੇ ੧੧੦੦੦ ਜਪ ਕਰੈ ॥ ਸਿਖ ਨੂੰ ਪ੍ਰਸਾਦਿ ਛਕਾਵੈ ॥ ਬਾਲਾ ਜਤੀ ਕਾ ਰੋਟ ਦੇਵੈ ॥ ੴ ਭੈਰਉ ਮ: ੫ ॥ ਨਿੰਦਕ ਫਿਟਕੇ ਸੰਸਾਰ ॥ ਪੁਤਲਾ ਉਸ ਕੀ ਪੈਰ ਕੀ ਮਿਟੀ ਕਾ ਕਰੈ ਧਿਆਨ ਉਸਕੀ ਮੂਰਤੀ ਕਾ ਧਿਆਨ ਕਰ ਪੜੈ ॥ ੧੮੦ ਤੇ ਪੁਤਲੇ ਦੇ ਕਲੇਜੇ ਵਿਚ ਬ੍ਰਛੀ ਮਾਰੈ ॥ ੧੦੦੦੦ ਹਜ਼ਾਰ ਪ੍ਰਿਥਮ ਕਰ ਲਏ ॥ ਬਲੀ ਕੜਾਹ ਦੀ ਦੇਵੈ ਸ਼ਤਰੂ ਨਾਸ ਹੋਇ॥ ੴ ਆਸਾ ਮ: ੫ ॥ ਪ੍ਰਥਮੈ ਮਤਾ॥ ਪਾਠ ਏਕਾਂਤ ਮਾਲਾ ਏਕ ਬੈਠ ਕਰੈ ਦਿਨ ੪੦ ਨਿਤਨੇਮ ਮੂਰਤ ਕਾ ਧਿਆਨ ਕਰ ਦਛਨ ਮੁਖ ਲੋਹੇ ਦੀ ਮਾਲਾ ਸਾਥ ਕਰੈ ਅੰਤ ਸਤਰੂ ਨਾਸ ਹੋਇ॥ ੴ ਆਸਾ ਮ: ੧ ॥ ਜਿਨ ਸਿਰਿ ਸੋਹਨਿ ਪਟੀਆ ਮਾਂਗੀ - ਦਖਨ ਮੁਖ ਕਰ ਸ਼ਨੀਵਾਰ ਯਾ ਮੰਗਲ ਅਰੰਭੇ ॥ ੧੦੮॥ ਮਾਲਾ ਲੋਹੇ ਕੀ ਵਾਰਕਤ ਸ਼ਤਰੂ ਕੀ ਤੇ ਆਗੇ ਰੇਤ ਕੀ ਢੇਰੀ ਲਾਵੇ ॥ ਤਿਸ ਪਰ ਮੰਤ੍ਰ ਪੜ ਪੜ ਕਰ ਗ੍ਰਮ ਪਾਣੀ ਪਾਵੈ ਮਾਲਾ ਅੰਤੇ ਨਿਤ ਦਿਨ ੪੦ ਵੈਰੀ ਕਾ ਸਭ ਕੁਛ ਰੁੜ ਜਾਇ ॥ ਤੇ ਦੁਸਮਨ ਦੇ ਘਰ ਦਾ ਕੁਛ ਖਾਇ ਨਹੀ ॥ ੴ ਆਸਾ ਮ: ੧ ॥ ਕਹਾ ਸੋ ਖੇਲ ॥ ਬਿਧ ਪੂਰਬੋਕਤ ਕਰੈ ॥ ਇਹ ਮੰਤ੍ਰ ਐਸੇ ਜੈਸੇ ਪ੍ਰਿਥਮੈ ਕਿਲਾ ਕੋ ਮੋਰਚਾ ਲਗਾਇ ਜੀਤੈ ॥ ਸੋ ਜੀਤਿਆ ਨ ਜਾਇ ॥ ਤਿਸ ਕੋ ਜੈਸੇ ਭਸੁੰਡ ਓਕਰ ਤੋੜ ਡਾਰੈ ॥ ਤੈਸੇ ਇਹ ਦੋਨੋਂ ਮੰਤ੍ਰ ਹੈਂ॥ ੴ ਧਨਾਸਰੀ ਮ: ੫ ॥ ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ॥ ਬਿਧ ॥ ਏਕ ਪੁਤਲਾ ਆਟੇ ਕਾ ਬਨਾਵੈ ਤੇਲ ਫੁਲ ਦੀਵੇ ਕਾ ਮਲੇ ਤਿਸ ਕੋ ਮਲੇ ॥ ਤੇ ਧਨੁਖ ਬਾਣ ਅਸਥੀ ਮ੍ਰਿਤਕ ਕੀ ਬਨਾਵੈ ॥ ਤੰਦੀ ਕਾ ਚਿਲਾ ਕਰੈ ॥ ਤਿਸ ਸੈ ੧੦੮ ਮੰਤ੍ਰ ਪੜ ਮਾਰੈ ਤਾਂ ਸ਼ਤਰੂ ਦੁਖ ਪਾਏ ॥ ੴ ਸਾਰਗ ਮ: ੫ ॥ ਅਬ ਜਨ ਊਪਰਿ ਕੋ ਕਾ ਪੁਕਾਰੈ ॥ ਪਾਠ ੧੦੦ ਨਿਤ ਕਰੈ ॥ ਤੇ ਇਸਦਾ ਹੋਮ ਕਰੈ ॥ ਪ੍ਰਭ: ਮਦ੍ਹਾ ਭੰਗ ਮ੍ਰਿਚ ਘ੍ਰਿਤ ਗੁਗਲ ਇਨ ਕੈ ਹੋਮ ਕਰੈ॥ ਅਗ੍ਰ ਤਗ੍ਰ ਚੰਦਨ ਸੇਤ ਕਪੂਰ ਕਸਤੂਰੀ ਗੁਗਲ ਭੋਜ ਪਤਰ ਕਚੂਰ ਲੋਹਬਾਨ ਮੁਸਕੰਬਰ ਏਹ ਸੁਗੰਧ ਕਰੈ ॥ ਇਕ ਵਕਤ ਭੋਜਨ ਕਰੈ ਨਦੀ ਕਿਨਾਰੇ ਨਿੰਦਕ ਕੁਛ ਕਹ ਨ ਸਕੈ ॥ ਤਿਸ ਕਾ ਉਚਾਰਨ ਹੋਇ ਤਿਥੋ ॥ ੴ ਗੋਉੜੀ ਮ: ੫ ॥ ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥ ਏਕ ਠੌਰ ਇਸਥਤ ਹੋਇ ॥ ਜਪੈ ਦਿਨ ੪੦ ਸਨੀਵਾਰ ਮੁਖ ਦਖਣ ਕਰੈ ॥ ਮਾਲਾ ਮ੍ਰਿਤਕ ਅਸਤੀ ਕੀ - ਵਿਚ ਲਾਲ ਸੂਤ੍ਰ ਕਾ ਡੋਰਾ ਪਾਵੈ ॥ ਨਿਤਨੇਮ ਕਰੈ ਪਹਿਲੋਂ ਜੇਤਾ ਹੀ ਰੋਜ ਕਰੇ॥ ਅੰਤ ਕੜਾਹ ਬ੍ਰਤਾਵੈ ॥ ਤਾਂ

ਸ਼ਤਰੂ ਗ੍ਰਿਹ ਤੇ ਨਿਕਸ ਜਾਵੈ ॥ ਇਤ ਉਚਾਰਨ ॥ ੧ੳ ਭੈਰਉ ਮ: ੫ ॥ ਸੰਤ ਕੀ ਨਿੰਦਾ ਜੋਨੀ ਭਵਨਾ ॥ ਨਿੰਦਕ ਕੇ ਮੰਦਰ ਕੀ ਕੰਧ ਪਰ ਬੈਠ ਕੇ ਜਪੈ॥ ਅਗਨਤ ਤਾ ਮੰਦਰ ਢਹ ਪਵੈ ॥ ਵਾ ਉਸ ਕੋ ਚੋਟ ਲਾਗੈ ॥ ਤੇ ਭੰਗ ਮਦ੍ਰਾ ਧਤੂਰਾ ਇਨਕਾ ਹੋਮ ਕਰੈ ॥ ਤਾ ਸੋਦਾਈ ਕਮਲਾ ਹੋਇ ਜਾਵੈ ॥ ਇਤ ਉਨ ਮਾਦ ॥ ੧ੳ ਤਿਲੰਗ ਮ: ੧ ॥ ਜੈਸੀ ਮੈ ਆਵੈ ਖਸਮ ਕੀ ਬਾਣੀ ॥ ਬਿਧ ॥ ਸ਼ਤਰੂ ਦੇ ਪੈਰਾਂ ਦੇ ਹੇਠ ਦੀ ਮਿਟੀ ਲੇ ਤੇ ਮੋਮ ਸੰਧੂਰ ਅਮੀਰ ਮਾਖ ਅਟਾਰ ਲਾਇ ਪੁਤਲਾ ਕਰੈ ਅਰ ਚੌਕਾ ਪਾਇ ॥ ਚੌਕੇ ਪਰ ਧਰੈ ॥ ਰਾਤੀ ਇਕ ਲੋਹੇ ਦੀ ਮੇਖ ੪੧ ਵਾਰ ਮੰਤ੍ਰ ਧਿਆਨ ਸ਼ਤਰੂ ਮੈ ਰਖ ਕੇ ਫੇਰ ਮੇਖ ਪੁਤਲੇ ਦੇ ਕਿਸੇ ਅੰਗ ਮੈ ਚੋਭੈ॥ ਤਾਂ ਉਨਮਾਦ ਤੇ ਸੰਤਾਪ ਹੋਇ ॥ ਮੇਖ ਕਢੇ ਤਾਂ ਸੁਖ ਹੋਇ ॥ ਉਨਮਾਦ ਸੰਤਾਪ ਇਤ ॥ ੧ੳ ਬਿਲਾਵਲੁ ਮ: ੫ ॥ ਨਿੰਦਕੁ ਐਸੇ ਹੀ ਝਰਿ ਪਰੀਐ ॥ ਪਾਠ ੧੦੮ ਕਰੈ, ਏਕ ਮੂਰਤ ਟਲੀਓਂ ਕੀ ਕਰੈ ॥ ਉਪਰ ਕੋਲਾ ਘ੍ਰਿਤ ਮੇਲ ਏਕ ਚੁਆਤੀ ਦੇਵੈ ਤਿਸ ਦੇ ਮਥੇ ਵਿਚ ॥ ੮ ਦਿਨ ੪੦ ਕਰੈ ॥ ਤਾਂ ਤਿਸ ਕੇ ਸਿਰ ਮੈ ਆਗ ਲਗੈ ॥ ੧ੳ ਸਾਰਗ ਮ: ੫ ॥ ਟੂਟੀ ਨਿੰਦਕ ਕੀ ਅਧ ਬੀਚ ॥ ਬਿਧ ॥ ਇਕ ਵਰਣੀ ਗਾਇ ਕੇ ਦੁਧ ਮੈ ਕੋਲਾ ਮਿਸਾਣ ਦਾ ਤੇ ਕਟਣ ਦਾ ਆਟਾ ਮੇਲ ਪੁਤਲਾ ਕਰੈ ਤੌਂ ਮੰਤ੍ਰ ਨੂੰ ੧੦੮ ਫੇਰ ਕਾਗਤ ਪਰ ਲਿਖ ਕੈ ਪੁਤਲੇ ਦੇ ਸੀਨੇ ਤੇ ਮਾਰਨਾ ਫੇਰ ਜਿਧਰ ਸ਼ਤਰੂ ਘਰ ਹੋਇ ਤਿਸ ਨੂੰ ਮੂਧਾ ਦਾਬਣਾ ॥ ਜੇਕਰ ਮਾਰਨਾ ਹੋਇ ਉਤੇ ਪੁਤਲੇ ਕੋ ਸੇਕ ਦੇਣਾ ॥ ਜੇ ਰਖਣਾ ਹੋਇ ਤਾਂ ਸੀਤਲ ਕਰੇ ॥ ਜਲ ਸਿੰਚੈ ਇਤ ਬੈਰੀ ਸਾਧਨ ॥ ੧ੳ ਗੂਜਰੀ ਮ: ੫ ਅਰਾਧ ਸ੍ਰੀ ਧਰ॥ ਬਿਧ ॥ ਮੂਰਤ ਵੈਰੀ ਦੀ ਕਾਗਦ ਦੀ ਬਨਾਇ ਕੇ ਅਗਨ ਭਖਾ ਕੇ ਪਾਸ ਰਖੈ ॥ ਜਬ ਭੋਗ ਪਾਇ ਤਬ ਮੂਰਤ ਨੂੰ ਸੇਕ ਦੇਵੇ ਵਾਰ ੧੦੮ ॥ ਪੜਕੇ ਦਿਨ ੪੦ ਜਪੈ ਸ਼ਤਰੂ ਨੂੰ ਜਲਨ ਪਾਵੈ ॥ ਇਤ ਸ਼ਤਰੂ ਤਾਪਨ ॥ ੧ੳ ਗੋਂਡ ਮ: ੫ ॥ ਜੇ ਓਹ ਅਠਸਠੇ ॥ ਬਿਧ ॥ ਨਿਤ ਪਾਠ ਕਰੈ ਉਸਕਾ ਧਿਆਨ ਕਰ ਕੇ ਨਾਲੇ ਮ੍ਰਿਚਾਂ ਹੋਮੈ ॥ ਤਾਂ ਤਿਸ ਕੇ ਸਿਰ ਨੂੰ ਕਮਲ ਚੜੈ ੧੦੮ ਪੜੈ ਦਿਨ ੪੧ ਪਿਛੇ ਕੜਾਹ ਪ੍ਰਸਾਦਿ ਬਰਤਾਇ ਅਰਦਾਸ ਕਰਕੈ ॥ ਇਤ ਉਨਮਾਦਨ ॥ ੧ੳ ਬਿਲਾਵਲੁ ਮ: ੫ ॥ ਮੀਤ ਹਮਾਰੇ ਸਾਜਨਾ ਰਾਖੇ ਗੋਵਿੰਦ - ਨਿਤ ਪਾਠ ਕਰੇ ਸ਼ਤਰੂ ਕਾ ਧਿਆਨ ਕਰੇ ਤੇ ਲੂਣ ਦਾ ਹੋਮ ਕਰੇ ਦਿਨ ੨੧ ਜਿਸ ਦਾ ਨਾਮ ਲੈ ਕੇ ਤਿਸੇ ਉਨਮਾਦ ਹੋਵੈ ॥੧ੳ ਗੋਂਡ ਮ: ੫ ॥ ਕਰ ਨਮਸਕਾਰ ਪੂਰੇ ਗੁਰਦੇਵ ਮੰਤ੍ਰ ਜਪੈ ੨੫੦੦੦ ਤੇ ਗੁਗਲ ਧੁਖਾਵੈ ਦਿਨ ੪੦ ਪੂਰਾ ਕਰੈ ਤੌਂ ਸ਼ਤਰੂ ਸਭ ਆਪ ਵੈਰ ਮਨ ਥੀ ਵਿਸਾਰੇ ॥ ਪਾਠ ਕਰੈ ਸ੍ਰਬ ਥਾਂ ਸੰਪੂਰਨ ਸ਼ਬਦ ਕਾ ਇਤ ਬਿਧ ॥ ੧ੳ ਧਨਾਸਰੀ ਮ: ੫ ॥ ਜਨ ਕੀ ਕੀਨੀ ਪਾਰਬ੍ਰਹਮਿ ਸਾਰ॥ ਬਿਧ ॥ ਧੂਪ ਦੀਪ ਫੂਲ ਆਗੈ ਰਾਖੈ ॥ ਅਰ ਛਾਰ ਪੜ ਪੜ ਡਾਰੈ॥ ਉਸ ਕੇ ਸਿਰ ਛਾਰ ਪੜੈ ॥ ਦੁਸ਼ਮਨੀ ਤੌਂ ਟਰ ਜਾਇ ॥ ੧ੳ ਬਿਲਾਵਲੁ ਮ: ੫ ॥ ਅਰਦਾਸ ਸੁਣੀ ਦਾਤਾਰ ਪ੍ਰਭ ॥ ਬਿਧ ॥ ਏਰਨੇ ਕੀ ਸਵਾਹ ਪੜ ਪੜ ਵੈਰੀ ਦੀ ਮੂਰਤਿ ਪਰ ੧੦੮ ਰੋਜ ਸਵਾ ਲਾਖ ਵਾ ਲਖ ਜਪੈ ਧੂਰ ਵਤ ਉਡ ਜਾਵੈ ਮੁਖ ਮਿਟੀ ਪੜੈ ॥ ੧ੳ ਬਿਲਾਵਲੁ ਮ: ੫ ॥ ਸ੍ਰਬ ਨਿਧਾਨ ਪੂਰਨ ਗੁਰਦੇਵ ॥ ਬਿਧ ੨੫੦੦੦ ਪਾਠ ਕਰੈ ਦਿਨ ੪੦ ਮੈ ਪੁਨ: ਫੂਲੋ ਮੈ ਮੰਤ੍ਰ ਕਰ ਪਗ ਮੈ ਰਾਖੈ ਜੋ ਦੇਖੈ ਵੈਰੀ ਵਸ ਹੋਇ ॥ ੧ੳ ਮਿਲਾਰ ਮ:੫ ॥ਪ੍ਰਭ ਕੋ ਭਗਤ ਵਛਲ॥ ਬਿਧ ॥ ਦਖਣ ਮੁਖ ਕਰ ਜਪੈ ੧੦੮ ਦਿਨ ੪੦ ਫੇਰ ਫਲੇਲ ਮੰਤ੍ਰ ਕੇ ੨੧ ਵਾਰ ਮਥੇ ਲਾਇ॥

ਵੈਰੀ ਦੇਖੈ ਤਾਂ ਵਸੀ ਹੋਇ ॥ ੧ਓ ਆਸਾ ਮ: ੫ ॥ ਜਨਮ ਜਨਮ ਕੀ ਮਲੁ ਧੋਵੈ ਪਰਾਈ॥ ਬਿਧ ॥ ਦੁਇ ਇਟਾਂ ਲੈ ਕੇ ਉਤਲੇ ਦੋਏ ਪੁਤਲੇ ਲਿਖ ਤਿਨਾ ਦਾ ਚੁਲਾ ਬਨਾਇ ਕੇ ਨਾਲ ਪੁਤਲੇ ਲਿਖੇ ਤੇ ਜਾਪ ਕਰੈ ਖੁਲਾ ॥ ਤਿਸ ਮੈ ਲਕੜੀ ਚੰਡ ਕੀ ਬਾਲੇ ਦੁਸ਼ਮਨ ਮਰੈ ॥ ੧ਓ ਬਿਲਾਵਲੁ ਮ: ੫ ॥ ਹਰਿ ਭਗਤਾ ਕਾ ਆਸਰਾ ॥ ਪਾਠ ੪੦ ਦਿਨ ਕਰੈ ਸ਼ਤਰੂ ਧਿਆਨ ਕਰ ਮੁਖ ਤੇ ਤਿਸਕਾ ਨਾਮ ਲੈ ਕਰ ਕਹੈ ਹੇ ਗੁਰੋ ਤਿਸ ਕਾ ਨਾਸ ਕਰੋ ॥ ੧ਓ ਸੋਰਠਿ ਮ: ੫ ॥ ਭਇਓ ਕਿਰਪਾਲ ਦੀਨ ਦੁਖ ਭੰਜਨੁ ॥ ਜਾਪ ਕਰੈ ਗੁਗਲ ਘ੍ਰਿਤ ਧੁਖਾਵੈ ॥ ਪੁਨ : ਸਵੇਤਿ ਸਰੋਂ ਕੇ ਦਾਣੇ ੭ ਮੰਤ੍ਰ ੭ ਵੇਰ ਪੜ ਕੇ ਗਲ ਬੰਧੈ ਭੈ ਸਰਬ ਮਿਟੈ ॥ ਨਾਲੇ ਲਿਖ ਸੂਸੋਂ ਮਿਲਾਇ ਸਿਰ ਬਾਂਧੇ ॥ ੧ਓ ਮਾਝ ਮ: ੫ ॥ ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥ ਪਾਠ ਦਿਨ ੪੦ ਕਰੈ ॥ ਪੁਨ : ਮੰਤ੍ਰ ਕੈ ਜਲ ਤਿਸ ਕੇ ਛਿਟੇ ਮੁਖ ਪਰ ਮਾਰੈ ਤਾਂ ਭੈ ਭਰਮ ਦੂਰ ਹੋਇ ॥ ੧ਓ ਗੋਉੜੀ ਮ: ੫ ॥ ਹਰਿ ਚਰਨੀ ਜਾ ਕਾ ਮਨ ਲਾਗਾ ॥ ੨੫੦੦੦ ਦੀਵਾ ਮਿੱਠੇ ਤੇਲ ਕਾ ਬਾਲੇ ਗੁਗਲ ਕਾ ਧੂਪ ਧੁਖਾਵੈ ਫੇਰ ੭ ਵੇਰ ਦੇਹ ਪਰ ਫੂਕ ਮਾਰੈ ਸਰਬ ਭੈ ਭਰਮ ਨਾਸੈ ॥ ੧ਓ ਸੂਹੀ ਮ: ੫ ॥ ਜਲਿ ਥਲਿ ਮਹੀਅਲਿ ਪੂਰਨ ॥ ਪਾਠ ੩੦੦੦ ਕਰੈ ਦਿਨ ੪੦ ਅੰਤ ਤਿਹਾਵਲੀ ਦਾ ਕੜਾਹ ਪ੍ਰਸਾਦਿ ਕਰ ਵੰਡੈ ॥ ਜਬ ਕਿਸੈ ਕਰੈ ਤਾਂ ੨੧ ਬਾਰ ਕੂਦ ਸੋਝਾ ਝਾੜਾ ਕਰੈ ਨਾਲੇ ਲਿਖ ਸਿਰ ਬੰਧੈ ਭੂਤਾਂ ਕਾ ਭੈ ਦੂਰਿ ਹੋਇ ॥ ੧ਓ ਆਸਾ ਮ: ੫ ॥ ਬੁਧ ਪ੍ਰਗਾਸ ਭਈ ਮਤ ਪੂਰੀ ॥ ਪੁਨ: ਦਿਨ ੨੧ ਅੰਤ ਪ੍ਰਸਾਦਿ ਬ੍ਰਤਾਇ॥ ਪੁਨ: ੨੧ ਬਾਰ ਪੜ ਕਰ ਫੂਕੈ ਤੇ ਲਿਖ ਭੁਜਾ ਦੰਡ ਬਾਂਧੈ ਭੈ ਸਭ ਨਾਸੈ ॥ ਰਾਮਕਲੀ ਮ: ੫ ॥ ਕਰ ਬੰਦਨ ਪ੍ਰਭ ਪਾਰਬ੍ਰਹਮ: ਜਾਪ ੧੦੦੦ ਕਰੈ ਦੀਪਕ ਮਿਠੇ ਤੇਲ ਕਾ ਫੂਲ ਹਮੀਰ ਸੰਧੂਰ ਲੱਡੂ ਆਗੈ ਰਾਖੈ ਗੁਗਲ ਕਾ ਧੂਪ ਫੂਲੋ ਪੈ ਪੜ ਦਰਿਆਉ ਪਾਵੈ ਜਬ ਕਰੈ ਤੌਂ ਲਿਖ ਕਰੈ ੭ ਵੇਰ ਪੜੈ ਫੂਕ ਮਾਰੈ ਗਲ ਬਾਂਧੈ ਸਰਬ ਭੈ ਨਾਸੈ ॥ ੧ਓ ਮਾਰੂ ਮ: ੫ ॥ਡਰਪੈ ਧਰਤਿ ਅਕਾਸੁ ਨਖਤ੍ਰਾ ॥ ਪਾਠ ੨੦੦੦ ਕਰੈ ਦਿਨ ੨੧ ਫੂਲ ਧੂਪ ਦੀਪ ਘ੍ਰਿਤ ਕਾ ॥ ਪ੍ਰਸਾਦਿ ਆਗੈ ਰਾਖ ਪੜੈ ਅੰਤ ੧੧ ਪੜ ਲਿਖ ਸਿਰ ਰਖੈ ਰਖਿਆ ਹੋਇ ॥ ੧ਓ ਭੈਰਉ ਮ: ੫ ॥ ਊਠਤ ਸੁਖੀਆ – ਜਪ ੨੧ ਦਿਨ ਕਰੈ ਪੂਰਬੋਕਤ ਪੁਨ: ਸਤਵੰਨੀ ਪਟਦਾ ਗੰਡਾ ਕਰੈ ॥ ਏਕ ਗੰਡ ਪਰ ੫ ਵਾਰ ਪੜੈ ਗੰਡਾਂ ੨੧ ਦੇ ਕਰ ਗਲ ਪਾਏ ਭੈ ਭੂਤਾਂ ਦਾ ਨਾਸੈ ॥ ੧ਓ ਬਸੰਤੁ ਮ: ੪ ॥ ਮਨ ਖਿਨ ਖਿਨ ਭ੍ਰਮਾ – ੨੧ ਦਿਨ ਜਪੈ ੨੧੦੦੦ ਧੂਪ ਲੋਹਬਾਨ ਰੀਧਕਾ ਹਿੰਙ ਇਨਕਾ ਕਰੈ ਭੂਤਾਦਿ ਟਰੈ ॥ ੧ਓ ਬਿਲਾਵਲੁ ਮ: ੫ ॥ ਧਰਤੀ ਸੁਹਾਵੀ ਸਫਲ ਥਾਨ ॥ ਜਪ ੨੦੦੦ ਕਰੈ ਪ੍ਰਸਾਦਿ ਰਖੈ ਕੇ ਪੁਨ : ਜਿਸੇ ਭੈ ਹੋਇ ਤਿਸ ਦੇ ਲਿਖ ਕੇ ਸਿਰ ਰਖੇ ਸੁਪਨ ਬੁਰੇ ਹਟੇ ਧੂਪ ਦੇਵੈ ॥ ੧ਓ ਗੋਉੜੀ ਮ: ੫ ॥ ਗੁਰ ਸੇਵਾ ਤੇ ਨਾਮੇ ਲਾਗਾ ॥ ਜਾਪ ੨੧੦੦੦ ਕਰੈ ਪੁਨ: ਜਲ ਮੰਤ੍ਰ ਅੰਦਰ ਗ੍ਰਿਹ ਮੈ ਛਿੜਕੈ ਭੈ ਮਿਟੈ ॥ ੧ਓ ਸਾਰਗ ਮ: ੫ ॥ ਮਨ ਤੇ ਭਉ ਦੂਰ ॥ ਬਿਧ ॥ ਊਠਤ ਬੈਠਤ ਗ੍ਰਿਹ ਪੰਥ ਮੈ ਪਾਠ ਕਰਤਾ ਰਹੈ ॥ ਤਾਂ ਮਨੂਆ ਕਿ ਭੈ ਸਰਬ ਮਿਟੈ ॥ ਕੜਾਹ ਪ੍ਰਸਾਦਿ ਕਰੈ ॥ ੧ਓ ਪ੍ਰਭਾਤੀ ਮ: ੫॥ ਕਰਿ ਕਿਰਪਾ ਆਪੁਨੇ ਪ੍ਰਭਿ ਕੀਏ ॥ ਜਪੈ॥ ੧੫੦੦ ਸਰਬ ਭੈ ਮਿਟੈ ਕਾਲੇ ਪਟ ਕਾ ਧਾਗਾ ਗੰਡਾਂ ਇਕੀ ੨੧ ਦੇ ਕੇ ਗਲ ਪਾਵੈ ॥ ਗਰਭਨੀ ਭੈ ਦੂਰ ਹੋਇ ॥ ੧ਓ ਭੈਰਉ ਮ: ੫ ॥ ਨਾਮੁ ਲੈਤ ਕਿਛੁ ਬਿਘਨੁ ਨ ਲਾਗੈ ॥ ੧੦੦੦੦੦ ॥ ਜਪੈ ਧੂਪ ਦੀਪ ਦੇਵੈ ਨੈਵੇਦ ਧਰੈ॥

ਪੁਨ: ਪੜ ਪੜ ਕੈ ਦੇਹ ਫੂਕੈ ਤੇ ਗੰਢਾਂ ਕਰ ਗਲ ਬਾਂਧੈ ਤੇ ਲੋਹਬਾਨ ਹਿੰਙ ਗੰਧਕ ਹਰਮਲ ਗੁਗਲ ਧੁਖਾਵੈ ॥ ਦੇਵ ਦੈਤ ਭੂਤ ਪ੍ਰੇਤ ਪਿਸਾਚ ਜਿੰਨ ਚੜੇਲ ਛਲ ਇਸ ਤੇ ਸਰਬ ਭੈ ਨਾਸੈ ਹੋਇ ॥੧ਓ ਮਾਰੂ ਮ: ੧ ॥ ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥ ਜਾਪ ੧੦੦੦ ਕਰੈ ਤਾਂ ਭੂਤ ਬੇਤਾਲ ਭ੍ਰਮ ਉਨਮਾਦ ਤੇ ਝਾੜਾ ਕਰੈ ॥ ਲਿਖ ਗਲ ਪਾਇ ਸਰਬ ਭੈ ਨਾਸੈ ॥ ੧ਓ ਮਾਝ ਮ: ੫ ॥ ਹਰਿ ਜਪੇ ਜਪ ਧੀਰੇ ॥ ਬੈਠਤ ਸੋਵਤ ਜਾਗਤ ਜਪੈ ॥ ਭੈ ਨਾਸੈ ਜੇਤੇ ਭੈਹਰਣ ਸ਼ਬਦ ਈਹਾਂ ਕਹੇ ਹੈਂ ਪੰਜ ਸਿਖ ਘਰ ਮੈ ਬੈਠਾਲ ਤਿਨਾ ਪਾਸੋਂ ਪਾਠ ਕਰਾਵੈ ॥ ਧੂਪ ਦੀਪ ਸੰਜੁਗਤ ੫੦੦ ਨਿਤ ਕਰੈ ਦਿਨ ੧੧ ॥ ਵਾ ੨੧ ਵਾ ੪੦ ॥ ਅੰਤ ਕੜਾਹ ਪ੍ਰਸਾਦਿ ਅਰਦਾਸ ਕਰਾਵੈ ਸਿਖਾਂ ਨੂੰ ਪੂਜਨ ਕਰੈ ਤਾਂ ਸਰਬ ਭੈ ਨਾਸੈ ਬਿਧ ॥ ਪੂਰਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਠ ਕਰਾਵੈ ॥ ਇਤ ਭੈ ਹਰਨੰ ॥ ੧ਓ ਗੇਉੜੀ ਮ: ੫ ॥ ਹਰਿ ਚਰਨੀ ਜਾ ਕਾ ਮਨ ਲਾਗਾ ॥ ਜਪੈ ੪੦ ਰੋਜ ਕਰੈ ਅਪਦਾ ਮਿਟੈ ॥ ੧ਓ ਸੋਰਗ ਮ: ੫ ॥ ਪ੍ਰਭ ਸਿਮਰਤ ਦੂਖ ਬਿਨਾਸੀ ॥ ਪਾਠ ੪੦ ਦਿਨ ਕਰੈ ਖਲਾਹੀ ਤਾਂ ਕੈਦੋ ਛੂਟੈ ॥ ੧ਓ ਆਸਾ ਮ: ੫ ॥ ਬੰਧਨ ਕਾਟਿ ਬਿਸਾਰੇ ਅਉਗੁਣ ਦਿਨ ੨੧ ਜਪੈ ਨਿਤਨੇਮ ਬੰਧਨ ਕਾਟੈ ॥ ੧ਓ ਸਾਰਗ ਮ: ੫॥ ਠਾਕੁਰ ਤੁਮ੍ ਸਰਣਾਈ ॥ ਪਾਠ ੧੦੦੦ ਕਰੈ ਨਿਤਨੇਮ ਤੌਂ ਕੈਦੋ ਛੂਟੈ ॥ ੧ਓ ਮਾਰੂ ਮ: ੫ ॥ ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥ ਪਾਠ ੨੦੦੦ ਕਰੈ ਤਾਂ ਕੈਦੋਂ ਛੂਟੈ ॥ ੧ਓ ਸੋਰਠਿ ਮ: ੫ ॥ ਸੁਨਹੁ ਬੇਨੰਤੀ ਠਾਕੁਰ ਮੇਰੇ ॥ ਖੁਲਾ ਪਾਠ ਕਰੈ ਤਾਂ ਕੈਦੋਂ ਛੂਟੈ ॥ ੧ਓ ਬਿਲਾਵਲੁ ਮ: ੫ ॥ ਮਮਤਾ ਧ੍ਰੋਹ ਮੋਹ ਅਭਿਮਾਨ ॥ ਪਾਠ ਦਿਨ ਰਾਤ ਕਰਤਾ ਰਹੈ ॥ ਕੈਦ ਭਰਮ ਟੂਟੈ ॥ ੧ਓ ਕਾਨੜਾ ਮ: ੫ ॥ ਚਰਣ ਸਰਣ ਗੋਪਾਲ ॥ ਕੈਦੀ ਮਨ ਮੈਂ ਪਾਠ ਕਰਦਾ ਰਹੈ ਦਿਨ ੪੦ ਕੈਦੋ ਛੂਟੈ ॥ ੧ਓ ਭੈਰਉ ਮ: ੫ ॥ ਗੰਗ ਗੁਸਾਇਨਿ ਗਹਿਰ ਗੰਭੀਰ ॥ਮਿਰਗਛਾਲਾ ਪਰ ਬੈਠੇ ਕਬੀਰ ॥ ਜਪੈ ਵਾ ਆਪ ਜਪੈ ਵਾ ਕੋਈ ਸਨਬੰਧੀ ਜਪੈ॥ ਅੰਤ ਕੜਾਹ ਪ੍ਰਸਾਦਿ ਕਰ ਅਰਦਾਸ ਕਰਾਏ ਕੈਦੀ ਛੂਟੈ ॥ ੧ਓ ਸਾਰਗ ਮ: ੫ ॥ ਪ੍ਰਭ ਸਿਮਰਤ ਦੂਖ ਬਿਨਾਸੀ ॥ ਅੰਦਰ ਬੈਠ ਜਪੈ ਰਿਦੇ 'ਚ ਕੈਦੀ ਕਾ ਧਿਆਨ ਦਿਨ ੨੧ ਬੰਦੋਂ ਛੂਟੋ ॥ ਬੰਧਨ ਮੋਚਨ ਜੋ ਸ਼ਬਦ ਹੈਂ ਤਿਨੋ ਕਾ ਪਾਠ ਕਰਾਵੈ ਜਿਸ ਕਾ ਸਨਬੰਧੀ ਕੈਦ ਹੋਇ ਤਾਂ ਛੂਟੈ ਪੰਜ ਸਿਖ ਬੈਠ ਪਾਠ ਕਰੈ ਕਰਾਵੈ॥ ਸਿਖਾਂ ਦਾ ਪੂਜਨ ਕਰੈ ਬੰਧ ਮੋਖ ਹੋਇ ਇਤ ਬੰਧ ਮੋਖਨ ॥ ੧ਓ ਗੇਉੜੀ ਮ: ੫ ॥ ਦਯੁ ਗੁਸਾਈ ਮੀਤੁਲਾ ॥ ਪਾਠ ਕਰੈ ੧੦੦੦ ਸਰਬ ਸਹਾਇ ਹੋਇ ॥ ੧ਓ ਗੇਉੜੀ ਮ:੫ਮੇਰੇ ਮਨ ਸਾਰਣਿ ਪ੍ਰਭੂ ਸੁਖ ਪਾਇ ॥ ਪਾਠ ਕਰੈ ਸਰਬ ਸਹੈਤਾ ਹੋਇ ॥ ੧ਓ ਗੇਉੜੀ ਮ: ੫ ॥ ਓਹ ਅਬਿਨਾਸੀ ॥ ਸਹਾਇਤਾ ਤੇ ਪੜ੍ਹੇ ਤੁਰਤੇ ਫਿਰਤੇ ॥ ੧ਓ ਆਸਾ ਮ: ੪ ॥ ਕਿਸ ਹੀ ਧੜਾ ਕੀਆ – ਸਹੈਤਾ ਤੇ ॥ ੧ਓ ਬਿਲਾਵਲੁ ਮ: ੫ ॥ ਮਾਤ ਪਿਤਾ ਸੁਤ ਬੰਧਪ ਭਾਈ ॥ ਸਹਾਇਤਾ ਤੇ ਪੜੈ ॥੨੫੦੦੦ ੧ਓ ਵਾਰ ਰਾਮਕਲੀ ॥ ਨਉ ਕਰਤਾ ॥ਸਹਾਇਤਾ ਤੇ ਪੜੈ ॥ ਇਹ ਜੋ ਸ਼ਬਦ ਸਹਾਇਤਾ ਕੇ ਹੈਂ ॥ ਆਪ ਕਰੇ ਵਾ ਪੰਜ ਸਿਖਾਂ ਪਾਸੋਂ ਕਰਾਵੈ ॥ ਧੂਪ ਦੀਪ ਆਦਿ ਜੁਗਤਿ ਸੋ ਤਾਂ ਸਰਬ ਓਰ ਤੇ ਸਹਾਇਤਾ ਹੋਵੈ ॥ ਅੰਤ ਕੜਾਹ ਪ੍ਰਸਾਦਿ ਕਰੈ ਅਰਦਾਸ ਕਰਾਵੈ ॥ ਸਹਾਇਤਾ ਹੋਵੈ॥ ੧ਓ ਸਾਰਗ ਮ: ੫ ॥ ਵੂਠਾ ਸਰਬ ਥਾਈ ਮੇਹੁ ॥ ਏਕਾਂਤ ਜਲ ਕਨਾਰੇ ਜਪੈ ॥ ਪੂਰਬ ਅਕਾਸ਼ ਓਰ ਮੁਖ ਰਖ ਦਿਨ ੨੧ ਧੂਪ ਦੀਪ ਨੈਵੇਦ ਸੰਜੁਗਤ ਜਪੈ ਮੇਘ ਬਰਸੈ ॥ ੧ਓ

ਮਲਾਰ ਮ: ੧ ॥ ਕਰਉ ਬਿਨਉ ਗੁਰ ਅਪਨੇ ॥ ਅੰਦਰ ਬੈਠ ਜਲ ਪਾਤ੍ਰ ਮੈ ਪਾਇ ਆਗੈ ਰਖੈ ॥ ਪਾਠ ਦਿਨ ੧੧ ਕਰਤਾ ਰਹੈ ॥ ਧੂਪ ਧੁਖਾਵੈ ਬ੍ਰਖਾ ਹੋਇ ॥੧ੴ ਮਲਾਰ ਮ: ੫ ॥ ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ ॥ ਪਾਠ ਦਿਨ ਰਾਤ ਕਰਤਾ ਰਹੈ ਦਿਨ ੮ ਰਾਤ ਮੇਘ ਬਰਸੈ ॥ ੧ੴ ਮਲਾਰ ਮ: ੫ ॥ ਪਰਮੇਸਰ ਹੋਆ ਦਇਆਲੁ ॥ ਜਾਪ ਕਰੈ ਦਿਨ ਰਾਤ ੮ ਮੇਘ ਬਰਸੈ ॥੧ੴ ਮਾਝ ੫ ॥ ਪਾਰਬ੍ਰਹਮ ਪ੍ਰਭ ਮੇਹ ॥ ਦਿਨ ੨੧ ਜਪੈ ਮੇਹ ਬਰਸੈ ॥ ੧ੴ ਮਾਝ ਮ: ੫ ॥ ਹੁਕਮੀ ਵਰਸਨ ਲਾਗੇ ਮੇਹਾ ॥ ਏਹ ਮੇਘ ਦਇਆਲ ਸ਼ਬਦ ਪੜੈ ਬਿਧ ਸੋ ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਨਮੁਖ ਰਾਖੈ ॥ ਸਿਖ ਪੰਜ ਬੈਠ ਕਰ ਦਿਨ ੨੧ ਪ੍ਰਯੋਗ ਕਰੈ ਜਲ ਪਾਇ ਪਾਤਰ ਆਗੈ ਰਾਖੈ ॥ ਧੂਪ ਅਸਗੰਧ ਪਾਸ ਰਾਖੈ ॥ ਅਸਗੰਧ ਨਾਮ ॥ ਪਤ੍ਰਜੁ ੧ ਚੰਦਨ ੨ ਗਰੋਚਨ ੩ ਕੇਸਰ ੪ ਅਗ੍ਰ ੫ ਕਪੂਰ ੬ ਤਗ੍ਰ ੭ ਕਸਤੂਰੀ ੮ ॥ ਏਹ ਪਾਸ ਰਾਖੈ ॥ ਅਰ ਏਹਨਾਂ ਦਾ ਧੂਪ ਕਰੈ । ਗੁਗਲ ੧ ਛਲੀਰ ੨ ਨਖੁਅਤਰ ੩ ਊਦ ੪ ਚੰਦਨ । ਦੇਇਵਦਾਰ ੫-੬ ॥ ਘ੍ਰਿਤ ਖੰਡ ੮ ॥ ਅੰਬ ਦੇ ਪਤ੍ਰ ਸਰਬ ਓਰ ਬਾਂਧੈ ਜਲ ਮੈ ਸਫੈਦ ਫੂਲ ਡਾਰੈ ॥ ਅੰਤ ਕੜਾਹ ਪ੍ਰਸਾਦਿ ਕਰ ਅਰਦਾਸ ਕਰ ਬਰਤਾਇ॥ ਮੇਘ ਬਰਸੈ ॥ ਇਤ ਮੇਘ ਦਇਆਲਾ ॥੧ੴ ਜੈਤਸਰੀ ਮ: ੫ ॥ ਹਰਿ ਜਨ ਸਿਮਰਹੁ ਹਿਰਿਦੈ ਰਾਮ ॥ ਪਾਠ ੧00000 ਕਰੈ ਗੁਗਲ ਧੂਪ ਧੁਖਾਵੈ॥ ਘ੍ਰਿਤ ਮੇਲ ਅਪਦਾ ਕਾਟੈ ॥੧ੴ ਧਨਾਸਰੀ ਮ: ੫ ॥ ਜਿਨਿ ਤੁਮ ਭੇਜੇ ਤਿਨਹਿ ਬੁਲਾਏ ॥ ਪੂਰਬੋਕਤ ਪਾਠ ਕਰੈ ਬਿਪਤਾ ਕਾਟੈ ॥ ੧ੴ ਸਾਰਗ ਮ: ੫ ॥ ਅਬ ਮੋਰੋ ਸਹਸਾ ਦੂਖੁ ॥ ਪਾਠ ੧00000 ਕਰੈ ਬਿਧਵਤ ॥ ਚਿੰਤਾ ਮਿਟੈ ॥ ੧ੴ ਟੋਡੀ ਮ:੫ ॥ ਸਤਿਗੁਰ ਆਇਓ ਸਰਣਿ ਤੁਮਾਰੀ ॥ ਪਾਠ ਕਰੈ ਚਿੰਤਾ ਮਿਟੈ ॥ ੧ੴ ਗਉੜੀ ਮ: ੫ ॥ ਮੋਕੋ ਤਾਰ ਲੇ ਰਾਮ॥ ੧00 ਨਦੀ ਪਾਰ ਜਾਣ ਕੋ ਪੜੈ॥੧ੴ ਜੈਤਸਰੀ ਮ: ੫ ॥ ਆਏ ਅਨਿਕ ਜਨਮ ਭ੍ਰਮਿ ਸਰਣੀ ॥ ਨਦੀ ਲੰਘੇ ਪ੍ਰਿਥਮੈ ਪਾਠ ੧00 ਸੌ ਕਰ ਲਏ ॥ ਸੁਖ ਪੰਥ ਹੋਇ॥ ਜਾਤਰਾ ਸਫਲ ਹੋਇ ॥ ੧ੴ ਸੋਰਠਿ ਮ: ੫ ॥ ਆਗੈ ਸੁਖੁ ॥ ਮੇਰੇ ਮੀਤਾ ॥ ਪ੍ਰਦੇਸ ਪਾਠ ਕਰੈ ਜਾਤਰਾ ਸਫਲ ਹੋਇ ॥ ੧ੴ ਗਉੜੀ ਮ:੫ ॥ ਉਦਮੁ ਕਰਤ ਸੀਤਲ ਮਨ ਭਏ ॥ ਪ੍ਰਦੇਸ ਜਾਇ ਤਾਂ ਪ੍ਰਿਥਮ ਪਾਠ ਸੌ ਕਰ ਲਏ ॥ ਸੁਖ ਪੰਥ ਹੋਇ ॥ ਜਾਤਰਾ ਸਫਲ ਹੋਇ ॥ ੧ੴ ਸਾਰਗ ਮ: ੪ ॥ ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥ ਪਾਠ ੧੨੫0000 ਕਰੇ ਸਭਾ ਮੈ ਜਾਇ ਤਾ ਝਗੜਾ ਜੀਤੈ ॥ ਮੰਗਲਵਾਰ ਆਰੰਭ ਕਰੈ ਧੂਪ ਦੀਪ ੧ੴ ਸੋਰਠਿ ਮ: ੫ ॥ ਆਗੈ ਸੁਖ ਗੁਰਿ ਦੀਆ॥ ਪਾਠ ਕਰੈ ਜਾਇ ਪੈਂਡੇ ਮੈ ਸੁਖ ਹੋਇ ॥ ਨਾਲੇ ਕਰਤਾ ਜਾਇ ॥ ੧ੴ ਗੂਜਰੀ ਮ: ੫ ॥ ਅਪਜਸ ਮਿਟੈ ॥ ੧੨੫000 ਜਪੈ ॥ ਬਿਧਵਤ ਸੰਯੁਗਤ ਜਗ ਮੈ ਜਸ ਪ੍ਰਕਾਸ ਹੋਇ ॥ ੧ੴ ਸੋਰਠਿ ਮ: ੫ ॥ ਗੁਰ ਕੇ ਚਰਣ ਬਸੇ ਰਿਦ ॥ ਪਾਠ ੧੨੫000 ਕਰੈ ਜਲ ਤਟੈ ਪੂਰਬ ਮੁਖ ਕਰ ਘ੍ਰਿਤ ਗੁਗਲ ਕਾ ਧੂਪ ਧੁਖਾਵੈ॥ ਵਡਿਆਈ ਸਵਾਰਥ ਪ੍ਰਾਪਤ ਹੋਇ ॥ ੧ੴ ਸੋਰਠਿ ਮ: ੫ ॥ ਸੰਚਨਿ ਕਰਉ ਨਾਮ ਧਨੁ ਨਿਰਮਲ ॥ ਪਾਠ ੧੨੫000 ਮੰਗਲ ਅਰੰਭੇ ਅੰਤ ਪ੍ਰਸਾਦਿ ਬਰਤਾਇ ॥ ਪੁਨ: ਲਿਖ ਕੈ ਜਿਸ ਪਦਾਰਥ ਮੈ ਰਖੈ ਅਖੁਟ ਹੋਇ॥ ੧ੴ ਭੈਰਉ ਮ: ੫ ॥ ਨਿਰਧਨ ਕਉ ਤੁਮ ਦੇਵਹੁ ਧਨਾ ॥ ਪਾਠ : ੧੨੫000 ਜਲ ਕਨਾਰੈ ਕਰੈ ਧੂਪ ਧੁਖਤਾ ਰਹੈ ਜੇਤੇ ਕਾਲ ਕਰੈ ਜੋ ਚਿਤ ਵਾਸਨਾ ਹੋਇ ਸਰਬ ਮਨੋਰਥ ਮਿਲੈ ਹੋਇ ॥ ੧ੴ ਬਿਲਾਵਲੁ

ਮ: ੫ ॥ ਜੀਅ ਜੰਤ ਸੁਪ੍ਰਸੰਨ ਭਏ ॥ ੧00000 ਲਖ ਕਰੈ ਬਿਧਵਤ ਸਰਬ ਕਾਰਜ ਰਾਸ ਹੋਇ ॥ ੧ੴ ਆਸਾ ਮ: ੫ ॥ ਠਾਕੁਰ ਸਿਉ ਜਾ ਕੀ ਬਨਿ ਆਈ ॥ ਜਹਾਂ ਅੰਨ ਪਾਵਣਾ ਹੋਇ ਤਹਾਂ ਪਾਠ ੧00000 ਲਖ ਕਰ ਲਏ ਅੰਨ ਪਾਏ ਅਖੁਟ ਹੋਇ ॥ ੧ੴ ਬਿਲਾਵਲੁ ਮ: ੫ ॥ ਆਪਣਾ ਪ੍ਰਭੂ ਧਿਆਏ ॥ ਪਾਠ ਕਰੈ ਜੋ ਕੋਈ ਜਾਦੂ ਕਰੈ ਤਾਂ ਲਾਗੈ ਨਹੀ ॥ ੧ੴ ਸਾਰਗ ਮ: ੫ ॥ ਮੋਹਨੀ ਮੋਹਤ ਰਹੈ ॥ ਪਾਠ ੧00000 ਕਰੈ ਬਿਧਵਤ ਜਬ ਮੋਹਨ ਕਰਨਾ ਹੋ ਤੋ ਅਸਗੰਧ ਕਾ ਮਾਥੇ ਪੜ੍ਹ ਕੇ ਤਿਲਕ ਕਰੈ ਵਾ ਫੁਲੇਲ ਕਾ ਕਰੈ॥ ਜੋ ਤਿਸ ਦਰਸੈ ਸੋ ਵਸੀ ਹੋਇ ॥ ੧ੴ ਗੋਉੜੀ ਮ: ੫ ॥ ਸਤਿਗੁਰ ਦਰਸਨਿ ਅਗਨਿ ਨਿਵਾਰੀ ॥ ਏਹ ਪੜ੍ਹ ਕੈ ਜਹਾਂ ਅਗਨ ਲੱਗੀ ਹੋਇ॥ ਛਿਟੇ ਮਾਰੈ ਤਾਂ ਸੀਤ ਹੋਇ ॥ ੧ੴ ਗਉੜੀ ਕਬੀਰ ਜੀ ॥ਆਪੇ ਪਾਵਕੁ ਆਪੇ ਪਵਨਾ ॥ ਪੜ੍ਹ ਪੜ੍ਹ ਕੈ ਜਲ ਸਿੰਚੈ ਹੋਇ ਅਗਨਿ ਬੂਝੈ ॥ ੧ੴ ਗੋਉੜੀ ਮ: ੫ ॥ ਹਰਿ ਸੰਗਿ ਰਾਤੇ ਭਾਹ ਨ ਜਲੈ ॥ ਪੜ੍ਹ ਕਰ ਜਲ ਸਿੰਚੈ ਅਗਨ ਬੁਝੈ ॥ ਏਹ ਤ੍ਰੈ ਸ਼ਬਦ ਪੂਰਵਤ ਸਿਧ ਕਰੈ ਤੌਂ ਛੀਟੇ ਦੇਵੈ ॥ ੧ੴ ਗੋਂਡ ਮ: ੫ ॥ ਨਾਮ ਨਿਰੰਜਨ ੫00 ਰੋਜ ਜਪੈ ਦਿਨ ੪0 ਧੂਪ ਦੀਪ ਕਰ ਕਰੈ ਗੰਧਕ ਲੋਹ ਬਾਣ ੧ ਹਿੰਙ ੨ ਅਗ੍ਰ ੩ ਧੂਪ ਧੁਖਾਵੈ ॥ ਜਿਸ ਕੋ ਡਾਇਣ ਲਗਿਆ ਹੋਇ ॥ ਤਿਸ ਕੋ ਇਹ ਧੂਪ ਦੇਵੈ ੧੦੧ ਪਠੇ ਕੈ ਦਿਨ ਇਸ ਸ਼ਬਦ ਕੋ ਲਿਖ ਦਿਖਾਵੈ॥ ਨਾਲੇ ਧੋਇ ਪਿਲਾਵੈ ਪਹਿਲੋਂ ਅਪਣੀ ਰਖ ਆਪ ਪੜ ਲਏ ॥ ਤਾਂ ਕਰੈ ਜੋ ਮਾਂਗੈ ਸੋ ਦੇਵੈ॥ ਧੂਪ ਮੈ ਚੰਦਨ ਭੀ ਪਾਇ ਲੈਣਾ ॥ ਇਤ ਡਾਇਣ ਪਕੜਨ ॥ ੧ੴ ਟੋਡੀ ਮ: ੫ ॥ ਮਾਈ ਮਾਇਆ ਛਲੁ ਹੈ ॥ ਪਾਠ ੧੨੫000 ਸਵਾ ਲਖ ਕਰੈ ॥ ਧੂਪ ਦੀਪ ਨੈਵੇਦ ਰਾਖੈ ॥ ਪੜੈ॥ ਨਿਤਨੇਮ ਕੋ ਛਲ ਬਲ ਛਿਦ੍ਰ ਭੂਤ ਬੈਤਾਲਾ ॥ ਲਗਿਆ ਤੋ ਪੜ ਕੈ ਝਾੜਾ ਵਾਰ ੨੧ ਕਰੈ ॥ ਲੋਹਬਾਣ ਕਾ ਤੇ ਗੰਧਕ॥ ਹਿੰਗ ਦਾ ਧੂਪ ਧੁਖਾਵੈ ਕੜਾਹ ਪ੍ਰਸਾਦਿ ਬ੍ਰਤਾਵੈ ਸੁਖ ਹੋਇ ॥ ੧ੴ ਬਸੰਤੁ ਕਬੀਰ ॥ ਪੰਡਿਤ ਮਾਤੇ ਪੜ ਪੁਰਾਣ ॥ ਹਨੂੰਮਾਨ ਜਾਗੈ ॥ ਬਿਧਵਤ ਲੌਂਗ ਸਪਾਰੀ ੨੨ ਲੱਡੂ ਏਕ ਖੋਪਰਾ ਨਰੇਲ ਗੁਗਲ ਦਾ ਧੂਪ ਦੀਪ ੧00000 ਲਖ ਪੜ੍ਹ ਜਪ ਕਰੈ ॥ ਅਧੇ ਅੰਗ ਅਸ਼ਨਾਨ ਕਰਨਾ ਖਬੇ ਪਾਸੇ ਸੌਣਾ ॥ ਦੂਧ ਭਾਤ ਭੋਜਨ ਖਾਇ ॥ ਸੇਰ ਸਵਾ ਲੱਡੂ ਆਪਣੇ ਪਾਸਿ ਰਖੇ ॥ ਸੁਗੰਧ ਫੂਲ ਅਤਰ ਰਖੇ ॥ ਜੋ ਬਾਂਦਰ ਆਵੈ ॥ ਤੌ ਖਾਣ ਕੋ ਅਰ ਐਸੇ ਕਹੈ ਤੁਮਾਰੇ ਸੁਆਮੀ ਤੇ ਜੋ ਜੋ ਮਾਗੈ ਸੋ ਹਾਜਰ ਕਰੈ ਡਰੇ ਨਾ॥ ਡਰੇ ਤਾਂ ਕਮਲਾ ਹੋਵੈ ॥ ਧੀਰਜ ਪਕੜੇ ਤਾਂ ਸਭ ਕੰਮ ਰਾਸ ਹੋਇ ॥ ਮੰਗਲਵਾਰ ਦਾ ਵਰਤ ਰਖੈ ॥ ਹਨੂੰਮਾਨ ਸਿਧ ਹੋਇ ॥ ੧ੴ ਟੂਕ – ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥ ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥ ਸਾਹ : ॥ ਬਿਧ ਦਿਵਾਲੀ ਵਾਲੀ ਰਾਤ ਦਿਨੇ ਨੇਉਂਦਾ ਦੇਣਾ ਢਾਈ ਪਾ ਘੀਉ ਪਲਾਸ ਦੀ ਲਕੜੀ ਗੁਗਲ ਘਿਉ ਕੁਟ ਲੈਣਾ ਤੇ ਹੋਮ ਕਰਨਾ ॥ ਅਗਨ ਦੀਪ ਕੀ ਨਿਆਈ ਹੋਵੈ ॥ ਪੀਠ ਪੀਛੇ ਛਾਇਆ ਆਵੈ ॥ ਤਾਂ ਡਰਨਾ ਨਹੀਂ ਦੇਖ ਕੇ ਉੱਠ ਖੜੇ ਰਹਣਾ ਨਮਸਕਾਰ ਕਰਨੀ ॥ ਖਾਰਵੇਦਾ ਜਾਵਣਾ ਦੇਣਾ ॥ ਤਿਲਕ ਸੰਧੂਰ ਫੂਲ ਰਖੈ ਵਰਤ ਮੰਗਲ ਕਾ ਰਖੈ॥ ਹਨਵੰਤ ਹੋਇਵੈ ॥ ੧ੴ ਬਸੰਤੁ ਕਬੀਰ ਜੀ ॥ ਪ੍ਰਹਲਾਦ ਪਠਾਏ ॥ ਬਿਧ ਥਾਨ ਬਨਾਵੈ ਥਾਨ ਪਰ ਦੀਵਾ ਬਾਲੈ ਮਿਠੇ ਤੇਲ ਕਾ ॥ ਫੂਲ ਹਮੇਰ ਸੰਧੂਰ ਦੀਵੇ ਕੇ ਆਗੇ ਰਾਖਣੇ ॥ ਪਾਠ ੧000 ਰੋਜ ਦਿਨ ੪੧ ਇਕ ਸੌ ੧00 ਫਲ ਤੇ ਸਕ੍ਰ ਦਾ ਆਉ ਪਾਇ ॥ ਚੰਦਨ

ਕਾ ਧੂਪ ਕਰੈ ॥ ਘ੍ਰਿਤ ਕੀ ਕੜਾਹੀ ਕਰ ਬ੍ਰਹਮ ਸਿੰਘ ਨੂੰ ਪਾਇ ਅਧੀ ਆਪ ਖਾਇ ॥ ਇਕ ਸੌ ਸ਼ਬਦ ਪੜ੍ਹ ਕਰ ਐਤਵਾਰ ਕਹਾੜੀ ਕਰੈ ਤਾਂ ਨਾਰ ਸਿੰਘ ਕਾ ਦਰਸ਼ਨ ਹੋਇ ॥ ਇਤ ਨਾਰ ਸਿੰਘ ਸਿਧ ॥ ੧ੴ ਕੇਲਿਆਨ ਮ: ੪ ॥ ਪ੍ਰਭ ਕੀਜੈ ਕ੍ਰਿਪਾ ਨਿਧਾਨ ॥ ਪੰਚ ਅਗਨੀ ਬਿਧ ਸੋ ਜਪੈ ਜੇਠ ਮੈ ਪਾਠ ੧00000 ਕਰੈ ਮਧਿਆਨੇ ਤਾਰਿਧ ਸਿਧ ਪ੍ਰਾਪਤਿ ਹੋਇ ॥ ਦਿਨ ੪0 ਕਰੈ ਅੰਤ ਕੜਾਹ ਪ੍ਰਸਾਦਿ ਬ੍ਰਤਾਵੈ॥ ਤਾਂ ਕੋ ਬਾਕ ਅਨਥਾਨ ਹੋਇ ॥ ੧ੴ ਕੇਲਿਆਨ ਮ: ੫ ॥ ਪ੍ਰਾਨ ਪਤਿ ਦਇਆਲ ਪੁਰਖ ਪ੍ਰਭ ਸਖੇ ॥ ਜਪ ੧00000 ਕਰੈ ਖਲੋਕੇ ਰਾਤ ਦਿਨ ੪0 ਪੁਨ: ਅੰਤ ਪ੍ਰਸਾਦਿ ਬ੍ਰਤਾਵੈ ਰਿਧ ਸਿਧ ਹੋਇ ॥ ਸਭ ਪਰ ਤੇਜ ਹੋਇ ॥ ੧ੴ ਕੇਲਿਆਨ ਮ: ੪ ॥ ਪਾਰਬ੍ਰਹਮੁ ਪਰਮੇਸੁਰੁ ਸੁਆਮੀ ਦੂਖ ਨਿਵਾਰਣਹਾਰ॥ ਪਾਠ ੧00000 ਕਰੈ ਸੂਰਜ ਧਿਆਨ ਰਖ ਕਰ ਖੜੋਏ ਕੈ ॥ ਭੋਜਨ ਸਯੰਹਾਥ ਕਰ ਖਾਇ ਸਿਧ ਹੋਇ ॥ ੧ੴ ਪ੍ਰਭਾਤੀ ਮ: ੧ ॥ ਮੇਰੇ ਮਨ ਗੁਰੁ ਅਪਣਾ ਸਾਲਾਹਿ: ਬੁਧਵਾਰ ਥੀ ਆਦਿ ਜਪੈ ੧੨੫000 ਚੰਦ੍ਰਮਾ ਸਨਮੁਖ ਦੇਖੇ ਸਿਧ ਹੋਇ ॥ ੧ੴ ਭੈਰਉ ਮ: ੫ ॥ ਕੋਟਿ ਮਨੋਰਥ ਆਵਹਿ ਹਾਥ ॥ ਉਰਧ ਬਾਹੂ ਕਰ ਜਪੈ ਬਰਸ ੨੧ ਲੌ ਤੌ ਸਰਬ ਮਨੋਰਥ ਪੂਰਨ ਹੋਇ ॥ ੧ੴ ਕੇਲਿਆਨ ਮ: ੫ ॥ ਪ੍ਰਭੁ ਮੇਰਾ ਅੰਤਰਜਾਮੀ ਜਾਣੁ॥ ਇਸ ਕਾ ਲਖ ਪਾਠ ਕਰੈ ੧00000 ਜਾਪ ਕਰਦੇ ਕਿਸੇ ਸੋ ਬੋਲੈ ਨਹੀ ਰਾਮ ਸਵਾਹ ਇਸ ਮੰਤ੍ਰ ਸੋ ਜਪਸੀ ਦਸਵਾਂ ਅੰਸ ਅਹੂਤ ਕਰੈ ਕੇਵਲ ਗੋ ਘ੍ਰਿਤ ਕਾ ਅੰਤ ਕੜਾਹ ਪ੍ਰਸਾਦਿ ਬ੍ਰਤਾਵੈ॥ ਭੌ ਪਰ ਅੰਤਰ ਕੀ ਗਤ ਜਾਣੈ ॥ ਅੰਤ੍ਰਜਾਮੀ ਹੋਇ ॥ ੧ੴ ਪ੍ਰਭਾਤੀ ੧॥ ਤਾ ਕਾ ਕਹਿਆ ਦਰਿ ਪਰਵਾਣੁ॥ ੧੨੫000 ਸਵਾ ਲਖ ਜਪੈ ਜੋ ਬਚਨ ਕਰੇ ਸੋ ਪੂਰਾ ਹੋਇ ॥ ੧ੴ ਪ੍ਰਭਾਤੀ ਮ: ੧ ॥ ਮਨੁ ਮਾਇਆ ਮਨੁ ਧਾਇਆ ਮਨੁ ਪੰਖੀ ਆਕਾਸਿ ॥ ਪਾਠ ੫00000 ਲਖ ਕਰੈ ॥ ਸਵਾ ਲਾਖ ਨਦੀ ਕਨਾਰੇ ਸਵਾ ਲਖ ਬਣ ਮੈ ੧੨੫000 ਸਵਾ ਲਖ ੧੨੫000 ਪਰਬਤ ਕੇ ਸਿਖਰ ਕਰੈ ਸਵਾ ਲਖ ਗੁਫਾ ਮੈ ॥ ਅੰਤ ਕੜਾਹ ਪ੍ਰਸਾਦਿ ਬਰਤਾਵੈ ਅਰ ਪਾਰੇ ਕੀ ਗੋਲੀ ਲੇਕਰ ਤਿਸ ਮੈ ਧਿਆਨ ਰਖੈ ॥ ਨਾਲੇ ਪੜ੍ਹ ਪੜ੍ਹ ਫੂਕ ਮਾਰੈ ॥ ਦੀਪਕ ਧੂਪ ਕਰੈ ਨੈਵੇਦ ਚੜਾਵੈ ॥ ਇਸ ਤਰਹ ਪੰਜ ਲਖ ਕਰੈ ੫00000 ਕਰਕੇ ੧00 ਗੋਲੀ ਪਾਰੇ ਦੀ ਨੂੰ ਪਾਇ ਜਹਾ ਜਾਣੇ ਦਾ ਧਿਆਨ ਕਰੈ ॥ ਤਹਾ ਹੀ ਪਹੁਚੈ ਉਡ ਕੈ ॥ ਇਤ ਉਡਨ ਬਿਧੀ॥ ੧ੴ ਪ੍ਰਭਾਤੀ ਮ: ੧ ॥ ਮਸਟਿ ਕਰਉ ਮੂਰਖੁ ਜਗਿ ॥ ਕਿਆ ਇਸਕੋ ਬ੍ਰਸ ੧੨ ਲੌ ਸਾਧੈ ਮੁਖ ਸੋ ਕਿਸੀ ਸੋ ਨ ਬੋਲੈ ॥ ਰਿਦੇ ਮੈ ਜਪੈ ॥ ਆਪਣਾ ਵਿਸਟਾ ਨਾ ਦੇਖੈ ਐਸੀ ਬਿਧ ਸੋ ਕਰੈ॥ ਜੋ ਕਹੈ ਸੋ ਸਿਧ ਹੋਇ ਨ ਬੋਲੇ ਸਿਧ ॥ ੧ੴ ਪ੍ਰਭਾਤੀ ਮ: ੧ ॥ ਸੰਤਾ ਕੀ ਰੇਣੁ ਸਾਧ ਜਨ ਸੰਗਤਿ ॥ ਜਲ ਵਿਚ ਨਾਲਿ ਪ੍ਰਯੰਤ ਖੜਾ ਹੋਇ ਜਪੈ ॥ ਪੋਹ ਮੈ ਦਿਨ ੪0 ਸਿਧ ਹੋਇ॥ ੧ੴ ਤੁਖਾਰੀ ਮ: ੪ ॥ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥ ਤੀਰਥ ਕਨਾਰੇ ਇਸਕਾ ਪਾਠ ਕਰੈ ੧੨੫000 ਸਵਾ ਲਖ ਕਰੈ ਤਾਂ ॥ ਰਾਤੀ ਸਮੈ ਗੁਰੂ ਕਾ ਦਰਸ਼ਨ ਹੋਇ॥ ੧ੴ ਪ੍ਰਭਾਤੀ ਮ: ੫ ॥ ਅਵਰਨ ਦੂਜੀ ॥ ਪਾਠ ੧੨੫000 ਕਰੈ ਬਿਧਵਤ ਸਿਧ ਫੁਰੈ॥੧ੴ ਧਨਾਸਰੀ ਮ: ੫ ॥ ਚਤੁਰ ਦਿਸਾ ਕੀਨੋ ਬਲੁ ਅਪਨਾ ॥ ਇਸ ਕਾ ਜਪ ਏਕ ਥਾਨ ਬੈਠ ਕਰੈ ਦਿਨ ੪0 ਚਿਤ ਮੈ ਧਾਰ ਕੈ ਜੋ ਮਾਂਗੈ ਪਾਵੈ ਪੰਥ ਤੁਰੈ ਪੜ੍ਹ ਪੜ੍ਹ ਚਾਰੋ ਓਰ ਫੂਕ ਮਾਰੈ ॥ ਤੇ ਜਗ ਮੈ ਪ੍ਰਸਿਧ ਹੋਇ ॥ ਗੁਰੂ ਕਰ ਮਾਨੈ ॥ ਜਿਉ ਵਹੁ

ਜਪੈ ਬਹੁਤ ਗੁਣ ਹੋਇ ਇਤ ਪੰਥ ਸਿਧੀ ॥ ੧ੴ ਧਨਾਸਰੀ ਮ: ੫ ॥ ਛਡਾਇ ਲੀਓ ਮਹਾ ਬਲੀ ਤੇ॥ ਜੋ ਅਤਿ ਬਲੀ ਹੋਇ ਤੋ ਚਰਨੀ ਆਇ ਲਾਗੈ ॥ ਪਾਠ ੧੨੫੦੦੦ ਬਿਧਵਤ ਤੋ ਬਲੀ ਸਿਧ ਹੋਇ ॥੧ੴ ਸੋਰਠਿ ਕਬੀਰ ਜੀ ॥ ਭੂਖੇ ਭਗਤਿ ਨ ਕੀਜੈ ॥ ਪਾਠ ੧੦੦੦੦੦ ਕਰੈ ਬਿਧਵਤ ਤਾ ਸਰਬ ਪਦਾਰਥ ਪ੍ਰਾਪਤ ਹੋਇ ॥੧ੴ ਆਸਾ ਮ: ੫ ॥ ਅਪੁਸਟ ਬਾਤ ਤੇ ਭਈ ਸੀਧਰੀ ॥ ਇਸਕਾ ੧੨੫੦੦੦ ਸਵਾ ਲਖ ਪਾਠ ਕਰੈ ਸਭ ਪ੍ਰਕਾਸ ਹੋਇ ॥ ੧ੴ ਆਸਾ ਮ: ੫ ॥ ਸਤਿਗੁਰ ਬਚਨ ਤੁਮਾਰੇ ॥ ੧੦੦੦੦੦ ਲਖ ਜਪ ਕਰੇ ਜਲ ਕਨਾਰੇ ਤਾਂ ਵਡਾ ਪ੍ਰਤਾਪ ਹੋਇ ॥ ੧ੴ ਗੁਜਰੀ ਮ:੫ ॥ ਹਰਿ ਧਨੁ ਜਾਪ ਹਰਿ ਧਨੁ ਤਾਪ॥ ਲਖ ੧੦੦੦੦੦ ਜਾਪ ਕਰੈ ਅੰਤ ਪਦਾਰਥ ਪ੍ਰਾਪਤ ਹੋਇ ॥੧ੴ ਆਸਾ ਮ: ੩ ॥ ਘਰ ਅੰਦਰ ਸਭ ਵਥ ॥ ਅੰਦਰ ਬੈਠੇ ਸਵਾ ਲਖ ਪਾਠ ਕਰੈ ॥ ਪ੍ਰਸਾਦਿ ਬਤਾਇ॥ ਦਿਬ ਦ੍ਰਿਸਟ ਹੋਇ ॥ ਬੂਹੇ ਮਾਰ ਕੇ ਪੜੈ ਦਿਬ ਦ੍ਰਿਸਟ ॥ ੧ੴ ਸਾਰਗ ਮ: ੫ ॥ ਰਾਮ ਰਾਮ ਰਾਮ ਜਾਪਿ ॥ ਸਵਾ ਲਖ ੧੨੫੦੦੦ ਜਪੈ ਕਰੈ ਤਾ ਕਲੇਸ਼ ਸਭ ਦੂਰ ਹੋਇ ॥ ੧ੴ ਪ੍ਰਭਾਤੀ ਮ: ੫ ॥ ਚਰਨ ਕਮਲ ਸਰਨਿ ਟੇਕ ॥ ੧੦੦੦੦੦ ਲਖ ਕਰੈ ਮੰਗਲ ਜਪੈ ਸਾਥ ਪ੍ਰਸਾਦਿ ਬ੍ਰਤਾਇ ਦੁਖ ਦਰਿਦ੍ਰ ਕਾਟੈ ॥ ੧ੴ ਸਲੋਕ ਮ: ੪॥ ਹਰਿ ਜਨ ਹਰਿ ਹਰਿ ਚਉਦਿਆ ਸਰੁ ਸੰਧਿਆ ਗਾਵਾਰ ॥ ਨਾਨਕ ਹਰਿ ਜਨ ਹਰਿ ਲਿਵ ਉਬਰੇ ਜਿਨ ਸੰਧਿਆ ਤਿਸੁ ਫਿਰਿ ਮਾਰ ॥ ਜੋ ਕੋਈ ਮੰਤ੍ਰ ਜਾਦੂ ਕਰੈ ॥ ਤਾਂ ਉਲਟਾ ਤਿਸ ਕੈ ਸਿਰ ਪੜੈ ॥ ਵਾ ਇਸਕਾ ਸੰਪਟ ਦੇ ਕੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਪਾਠ ਕਰੈ ॥ ਤਾਂ ਵੈਰੀ ਨਾਸ ਹੋਵੈ॥ ਜਾਪ ੨੦੦੦ ਕਰੈ ਤਾਂ ਜਾਦੂ ਹਟੈ ॥ ਮਾਝ ਮ: ੫ ॥ ਮੀਹੁ ਪਇਆ ਪਰਮੇਸਰਿ ਪਾਇਆ॥ ਸਵਾ ਲਖ ਪਾਠ ਕਰੈ ਜੋ ਇਛਾ ਹੋਇ ਸੋ ਪੂਰੀ ਹੋਇ ॥ ੧ੴ ਫੁਨਹੇ ਮ: ੫ ॥ ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥ ਅਤਿ ਮਿਤ੍ਰ ਇਸਤ੍ਰੀ ਮਿਤ੍ਰ ਹੋਇ ॥ ਤਾਂ ਏਤਾ ਮੰਤ੍ਰ ਜਪੈ ਉਸ ਕੈ ਸੁਪਨੇ ਮੈ ਪਿਆਰਾ ਮਿਲੈ ਜਪੈ ਉਸ ਦੀ ਚਿਖਾ ਦੇ ਸਰਾਣੇ ਜਪੇ ਖਲੋਇ ਕੈ ਵਾਰ ੧੦੦੦ ਰੋਜ਼ ਫੂਲ ਧੂਪ ਦੀਪ ਕਰ ਲਏ ਜਪੇ ਰਾਤ੍ਰੀ ਅੱਧੀ ਵਾ ਸਾਯੰਕਾਲ ਵਾ ਦਿਨ ਮਧਿਆਨ ॥ ਦਖਣ ਮੁਖ ਕਰੇ ਦਿਨ ੪੦ ਤੌਂ ਮਿਲੈ ਮਿਤ੍ਰ ਇਸਤ੍ਰੀ ॥ ੧ੴ ਮਲਾਰ ਮ: ੫ ॥ ਪ੍ਰਭ ਕੋ ਭਗਤਿ ਬਛਲੁ ਬਿਰਦਾਇਓ ॥ ਰਖਿਆ ਹੈ ॥ ਸੁਬ ਮੈ ਇਹ ਪੜ ਲਏ ਵਾਰ ੧ ॥ ੧ੴ ਭੈਰਉ ਮ: ੫ ॥ ਸਤਿਗੁਰ ਅਪੁਨੇ ਸੁਨੀ ਅਰਦਾਸਿ ॥ ਏਹ ਸਰਬ ਭੈ ਦੂਰ ਕਰੈ ॥ ਲਖ ਜਪੈ ਪ੍ਰਸਾਦਿ ਬ੍ਰਤਾਵੈ ਭੈ ਹਟੈ ॥ ੧ੴ ਸਵਈਏ ਮ:੩ ॥ ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥ ੧੬ ਤੁਕਾਂ ਕਾ ਪਾਠ ਸਵਾ ਲਖ ਕਰੈ ॥ ਜੋ ਹਾਥ ਕਰੈ ਦੇਵੈ ਸੋ ਅਖੁਟ ਰਿਧ ਸਿਧ ਹੋਵੈ ॥ ੧ੴ ਸਲੋਕ॥ ਫਾਹੇ ਕਾਟੇ ਮਿਟੇ ਗਵਣ ॥ ਅਤ ਕਸ਼ਟ ਹੋਵੈ ਸਵਾ ਲਖ ਪਾਠ ਕਰੈ, ਜਲ ਕਨਾਰੇ ਬੈਠ ਕਰ ਤਾਂ ਸੁਖ ਹੋਵੈ ॥ ੧ੴ ਸੂਹੀ ਮ: ੧॥ ਭਾਂਡਾ ਧੋਇ ਬੈਸਿ ਧੂਪੁ ਦੇਵਹਿ ॥ ਏਹ ਜੋ ਸ਼ਬਦ ਦੂਧ ਚੋਵਣੇ ਤੇ ਔਰ ਜਮਾਮਣੇ ਤੇ ਵਾ ਰਿੜਕਣੇ ਤੇ ਬੰਡ ਸਮੇ ਪੜੈ ਤਾਂ ਬਰਕਤ ਹੋਵੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਬਚਨ ਹੈ ॥ ਸਲੋਕ ਕਬੀਰ ॥ ਕਬੀਰ ਭਾਂਗ ਮਾਛੁਲੀ ਸੁਗ ਪਾਨਿ ਜੋ ਜੋ ਪ੍ਰਾਨੀ ਖਾਂਹਿ ॥ ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥ ਪ੍ਰਿਥਮੈ ਤੌਂ ਭਾਂਗ ਮਾਸ ਸ਼ਰਾਬ ਮਨੇ ਹੈ ॥ ਜੇਕਰ ਇਨ ਕਾ ਸੰਗ ਕਰਨਾ ਹੋਇ ॥ ਤਾਂ ਇਸ ਬਿਧ ਵਰਤੈ ॥ ਪ੍ਰਿਥਮੈ ਇਹ ਮੰਤ੍ਰ ਸਿਧ ਕਰ ਲਏ ॥ ਤਾਂ ਪੀਛੇ ਆਸਨ ਕਰੈ ॥

ੴ ਤਿਲੰਗ ਮ: ੧ ॥ ਭਾਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥ ਇਸਕਾ ਪਾਠ ਸਵਾ ਲਖ ਕਰੈ ॥ ਤੌ ਪੀਛੇ ਲੋਪ ਬਿਧ ਘੋਟੈ ॥ ਪੁਨ: ਪੀਣੇ ਕੇ ਸਮੇਂ ਸਲੋਕ ਪੜੇ ੨੧ ਟੂਟੇ ਬੰਧਨ ਜਾਸ ਕੋ ॥ ਸਲੋਕ ॥ ਲਾਲ ਗੁਪਾਲ ਗੋਬਿੰਦ ॥ ਇਤਿਆਦਿ ਪੜ ਪੀਵੈ ਤੌ ਸੁਖੀ ਨਹੀਂ ਤਾਂ ਪਾਪੀ ਨਹੀ ਤਾਂ ਮਾਸ ਨਿੰਦਯਾ ਹੈ ਪਾਪ ਲਗੁ, ਇਤ ਬਿਧ ਕਰੈ ਤੌ ਪਾਪ ਨ ਲਾਗੈ ॥ ਮੱਛੀ ਕੇ ਮਾਸ ਮੈ ਸਰਬ ਮਾਸ ਹੈ ॥ ੴ ਮਿਲਾਰ ਵਾਰ ਮ: ੧ ॥ ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥ ਮ: ੧॥ ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥ ਇਸ ਕਾ ਜਾਪ ਸਵਾ ਲਖ ਕਰੈ ਪੁਨ: ਸਤਿਗੁਰ ਸਵਹਾ : ਇਸ ਕਾ ਹੋਮ ਦਸਾਂਸ ਕਰੈ ॥ ਮਧ ਮਾਸ ਕਾ ਪੁਨ: ਪਾਇ ਨਹੀ ਤੋ ਨਰਕ ਜਾਇ ॥ ਮ:੧ ॥ ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਜੋ ਨਰਕ ਦੇਤਾ ਹੈ ॥ ਗੁਰ ਤੇ ਮੁਖ ਫੇਰਤਾ ਹੈ ੨ ਮਦਰਾ ਪਾਨ ਕਰਨੀ ਅਜੋਗ ਹੈ॥ ਜੋ ਪਾਨ ਕਰੈ ॥ ਤੋ ਇਤ ਬਿਧੀ ਸੋ ਕਰੈ ॥ ਪਹਿਲਾਂ ਇਨ ਸ਼ਬਦੋਂ ਕਾ ਪਾਠ ਕਰੈ ॥ ੴ ਆਸਾ ਮ: ੧ ॥ ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ॥ ੴ ਰੇਮਕਲੀ ਕਬੀਰ ਜੀ॥ ਕਾਇਆ ਕਲਾਲਨਿ ਲਾਹਨਿ ਮੇਲਉ ॥ ੴ ਰੇਮਕਲੀ ਕਬੀਰ ਜੀ ॥ ਗੁੜੁ ਕਰਿ ਗਿਆਨੁ ਧਿਆਨੁ ਕਰਿ ॥ ਬਿਹਾਗੜਾ ਵਾਰ ੪ ॥ ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰ॥ ੪ ॥ ਸਲੋਕ ਮ: ੩ ॥ ਮਾਣਸੁ ਭਰਿਆ ਆਣਿਆ ਮਾਣਸੁ ਭਰਿਆ- ਇਨ ਕਾ ਜਾਪ ਸਵਾ ਲਖ ਕਰ ਮਧ ਮਾਸ ਕਾ ਅੰਤ ਹੋਮ ਕਰੇ ਅਹੂਤ ੧੦੦੦ ਕਰੇ ਤੇ ਪੀਵੈ ॥ ਤਾਂ ਦੂਧ ਤੁਲ ਹੋਇ ਜਾਵੈ ॥ ੴ ਗੂਜਰੀ ਮ: ੪ ॥ ਹਰਿ ਕੇ ਜਨ ਸਤਿਗੁਰ ਸਤਪੁਰਖਾ ॥ ਦੀਵਾਨ ਮੈ ਜਾਇ ॥ ਤਾਂ ਸਿਰ ਰਖ ਲਏ ਤਾਂ ਸਭਾ ਜੀਤ ਆਵੈ ॥ ੴ ਭੈਰਉ ਕਬੀਰ ਜੀ ॥ ਗੰਗਾ ਕੈ ਸੰਗਿ ਸਲਿਤਾ ਬਿਗਰੀ ॥ ਇਸ ਬਚਨ ਤੈ ਉਤਮ ਜਨੋਂ ਕਾ ਸੰਗ ਕਰੈ ॥ ਕੁਸੰਗ ਕਾ ਫਲ ਨਾ ਲਾਗੈ ॥ ਜਪੈ ੧੦੦੦੦੦ ਲਖ ਬੁਧ ਸੌਰੈ ਬਿਧਾ ਸਿਧੀ ॥ ੴ ਭੈਰਉ ਨਾਮ ਦੇਵ ਜੀ ॥ ਪਰ ਧਨ ਪਰ ਦਾਰਾ ਪਰਹਰੀ ॥ ਇਸ ਬਚਨ ਤੇ ਚੋਰੀ ਯਾਰੀ ਤਿਆਗੈ ॥ ਤੌ ਨਰਕ ਨ ਪਰੈ ਰਾਜਾ ਪ੍ਰਜਾ ਕਾ ਭੈ ਨ ਹੋਵੈ ॥ ਇਤ ਭੈ ਨਾਸ ॥ ੴ ਰਾਮਕਲੀ ਮ: ੫ ॥ ਕਰਿ ਸੰਜੋਗੁ ਬਨਾਈ ਕਾਛਿ ॥ ਇਹ ਕਛ ਪਹਰਨੇ ਕਾ ਹੈ ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਬਚਨ ਮਾਨਿਆ ਕੁਛ ਬਿਧ ॥ ੧੦ ॥ ੴ ਸੂਹੀ ਮ: ੧ ॥ ਜਪ ਤਪ ਕਾ ਬੰਧੁ ਬੇੜੁਲਾ ॥ ਏਹ ਮੰਤ੍ਰ ਚੋਲੇ ਕੇ ਪਹਰਨੇ ਕਾ ਹੈ ॥ ੴ ਧੇਨਾਸਰੀ ਮ: ੩ ॥ਹਮ ਭੀਖਕ ਭੇਖਾਰੀ ਤੇਰੇ ਤੂ ਨਿਜਪਤਿ ਹੈ ਦਾਤਾ ॥ ਭਿਖਿਆ ਕੋ ਚੋਲੀ ਪਹਿਰੈ ਆਗੈ ਖਾਵੈ ॥ ਔਰ ਕੋ ਖੁਲਾਵੈ ਅਰ ਸੰਗ ਪ੍ਰਾਰਥਨਾ ਕਰੈ ॥ ਇਤ ਮੰਤ੍ਰ ਭੀਖ ਮਾਂਗਨੇ ਕਾ ਹੈ ॥ ਮੁਖ ਤੇ ਅਵਾਜ ੴ ਸਤਿਨਾਮੁ ਐਸੇ ਕਹੈ ॥ ਤੌ ਉਸ ਕੌ ਵੈ ਮਧੂਕਰੀ ਖਾਣੀ ਅੰਮ੍ਰਿਤ ਹੈ ॥ ੴ ਬਿਲਾਵਲੁ ਮ: ੧ ॥ ਸੂਕਰ ਸੁਆਨ ਗਰਧਭ ਮੰਜਾਰਾ ॥ ਪਸੂ ਮਲੇਛ ਨੀਚ ਚੰਡਾਲਾ ॥ ਗੁਰ ਤੇ ਮੁਹੁ ਫੇਰੇ ਤਿਨ੍ਹ ਜੋਨਿ ਭਵਾਈਐ ॥ ਬੰਧਨਿ ਬਾਧਿਆ ਆਈਐ ਜਾਈਐ ॥੫॥ ਗੁਰ ਸੇਵਾ ਤੇ ਲਹੈ ਪਦਾਰਥੁ ॥ ਹਿਰਦੈ ਨਾਮੁ ਸਦਾ ਕਿਰਤਾਰਥ ॥ ੴ ਬਿਲਾਵਲੁ ਮ: ੩ ॥ ਜਗੁ ਕਊਆ ਮੁਖਿ ਚੁੰਚ ਗਿਆਨੁ ॥ ਐਸੇ ਗਿਆਨ ਕਰੈ ਜੋ ਮਨ ਵਿਖਅਨ ਕੀ ਲਾਲਸਾ ਔਰ ਮੁਖੋਂ ਗਿਆਨ ਤੌ ਨਰਕ ਜਾਇਗਾ ॥ ੴ ਬਿਲਾਵਲੁ ਰਵਿਦਾਸ ਜੀ ॥ ਜਿਹ ਕੁਲ ਸਾਧੁ ਬੈਸਨੌ ਹੋਇ॥ ਚਾਰ ਬਰਣੋ ਵਿਖੇ ਕੋਊ ਉਤਮ ਜਨ ਉਪਜੈ ਸੋ ਕੁਲ ਤਾਰੈ ॥ ਟੂਕ ॥ੴ ਕਾਨੜਾ ਮ: ੪॥

ਸੁਪਨੰਤਰੁ ਸੰਸਾਰੁ ਸਭੁ ਬਾਜੀ ਸਭੁ ਬਾਜੀ,ਖੇਲੁ ਖਿਲਾਵੈਗੋ ॥ ਲਾਹਾ ਨਾਮੁ ਗੁਰਮਤਿ ਲੈ ਚਾਲਹੁ ਹਰਿ ਦਰਗਹ ਪੈਧਾ ਜਾਵੈਗੋ ॥ ਐਸੇ ਜਾਣੇ ਤੌ ਕਲਿਆਣ ਹੋਵੈ ॥ ਦਰਗਾਹ ਮੈ ਆਦਰ ਹੋਇ ॥ ਟੂਕ ॥ ਜਿਉ ਮਨੁ ਦੇਖਹਿ ਪਰ ਮਨੁ ਤੈਸਾ ॥ ਜੈਸੀ ਮਨਸਾ ਤੈਸੀ ਦਸਾ॥ ਟੂਕ ॥ ਬਿਨੁ ਸਤਿਗੁਰ ਮੁਕਤਿ ਕਿਨੈ ਨ ਪਾਈ ॥ ਆਵਹਿ ਜਾਂਹਿ ਮਰਹਿ ਮਰਿ ਜਾਈ॥ ਜੇ ਗੁਰੂ ਮਿਲੈ ਤੌਉ ਗਿਆਨ ਉਪਦੇਸੈ ॥ ਜਾਨੈ ਤੇ ਜਨਮ ਤੇ ਛੂਟੈ ॥ ਟੂਕ ॥ ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦਰੁ ਲੁਭਾਇਆ ॥ ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥ ੧ ॥ ਕੋਈ ਜਾਨਿ ਨ ਭੂਲੈ ਭਾਈ ॥ ਪਰ ਇਸਤ੍ਰੀ ਕੋ ਤਿਆਗੈ ਲੋਕ ਪ੍ਰਲੋਕ ਮਾਨ ਹੋਵੈ ॥ ਸਲੋਕ ॥ ਘੋਰ ਦੁਖੰ ਅਨਿਕ ਹਤੰ ॥ ਪਾਪ ਕਾਟੈ ੧00000 ਜਪੈ ॥ ਟੂਕ ॥ ਗੁਰ ਮੰਤ੍ਰ ਹੀਣਸ ਜੋ ਪ੍ਰਾਣੀ ॥ ਜੋ ਸਤਿਗੁਰ ਨਾਮ ਤੋ ਹੀਣ ਹੈ ॥ ਸੋ ਅਨੇਕ ਜਨਮ ਪਾਵਤਾ ਹੈ ਕਹਾ ਹੈ ॥ ਸਤਿ ਨਾਮੁ ਪ੍ਰਭ ਕਾ ਸੁਖਦਾਈ ॥ ਕਹੈ ॥ ਟੂਕ ॥ ਜਾਤਿ ਅਜਾਤਿ ਕੋਈ ਪ੍ਰਭ ਧਿਆਵੈ ਜੋ ਪ੍ਰਮੇਸਰ ਕੀ ਭਗਤ ਕਰੈ, ਤਿਸ ਕੀ ਗਤਿ ਹੋਤੀ ਹੈ ॥ ਜਾਤ ਪਰ ਕੋਈ ਨਹੀ ॥ ਰਵਿਦਾਸ ਤੇ ਆਦਿ ਤਰੇ ਹੈਂ ॥ ਟੂਕ ॥ ਅਵਰੁ ਉਪਾਉ ਨ ਕੋਈ ਸੂਝੈ ਨਾਨਕ ਤਰੀਐ ਗੁਰ ਬਚਨੀ ॥ ਸੰਸਾਰ ਤੇ ਗੁਰੂ ਗਿਆਨ ਉਪਦੇਸ ਦੇ ਕਰ ਸਤਿਗੁਰੂ ਤਾਰੇ ਹੈ ॥ ਅਗਿਆਨੀ ਗੁਰੂ ਬਚਨ ਕਰ ਨਹੀ ਤਰੀਦਾ ਹੈ ॥ ਦੀਪਕ ਮੰਤ੍ਰ ॥ ਸਲੋਕ ॥ ਗੁਰੁ ਦਾਤਾ ਗੁਰੁ ਹਿਵੈ ਘਰ ॥ ਇਹ ਸਲੋਕ ਪੜ੍ਹ ਸੰਧਿਆਂ ਕੋ ਦੀਪਕ ਜਗਾਵੈ ॥ ਟੂਕ ॥ ਪੋਥੀ ਪਰਮੇਸਰ ਕਾ ਥਾਨੁ ॥ ਪਾਠ ਕਰੈ ਕਲਿਆਣ ਹੋਵੈ ॥ ਟੂਕ ॥ ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥ ਐਸੇ ਜਾਨ ਜਨਮ ਮਰਨ ਮੇ ਹਰਖ ਸੋਗ ਨ ਕਰੈ ॥ ਟੂਕ ॥ ਗੁਰਮੁਖਿ ਨਾਮੁ ਦਾਨੁ ਇਸਨਾਨੁ ॥ ਜੋ ਇਸਨਾਨ ਕਰੈ ਤੌ ਦਾਨ ਭੀ ਕਰੈ ਜੋ ਦਾਨ ਕਰੈ ਤੌ ਨਾਮ ਭੀ ਜਪੈ ॥ ਜਾਤੇ ਕਲਿਆਣ ਹੋਇ ॥ ਸੋਰਠਿ ਮ: ੧ ॥ ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ ॥ ਤ੍ਰੈ ਮੁਕਤ ਕਰਤਾਰ ਹੈ ॥ ਜੋ ਨਾ ਕਰੇ ਤੋ ਸਿਰ ਮੈ ਸਵਾਹ ਪਰੈ ॥ ਟੂਕ ॥ ਅਭਿਆਗਤ ਏਹਿ ਨ ਆਖੀਅਨਿ ਜਿਨ ਕੇ ਚਿਤ ਮਹਿ ਭਰਮੁ ॥ ਸਲੋਕ॥ ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ ॥ ਪ੍ਰਮੇਸਰ ਨਾ ਯਾਦਿ ਆਇ ਤੋ ਨਰਕ ਮੈ ਜਾਇਵੈਗਾ ॥ ਮ: ੩॥ ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥ ਅੰਧਲਾ ਅਗਿਆਨੀ ਸੰਸਾਰ ਤੋ ਜੋ ਗੁਰੂ ਤਿਸ ਕੋ ਨਕਾਰੇ ॥ ਗੁਰੂ ਬਿਚਾਰ ਕਰਕੇ ਕਰੈ ਜਿਸ ਤੇ ਗਤੀ ਹੋਏ ॥ ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ ॥ ਪ੍ਰਮੇਸੁਰ ਜਿਸ ਵਲ ਹੋਵੈ ਸੋਈ ਚੰਗੀ ॥ ੧ੳ ਪਉੜੀ॥ ਦੇਵਣਹਾਰੁ ਦਾਤਾਰੁ ॥ ਭੋਜਨ ਅੰਤ ਪੜੈ ॥ ੧ੳ ਪਉੜੀ॥ ਤਿਥੈ ਤੂ ਸਮਰਥੁ ਜਿਥੈ ਨਾਹਿ ਕੋਇ ॥ ਰਹਿਰਾਸ ਮੈ ਪੜੈ ॥ ਟੂਕ ਮਾਰੂ ਮ: ੩ ॥ ਪਿਛਲੇ ਗੁਨਾਹ ਬਖਸਾਇ ਜੀਉ ਅਬ ਤੂ ਮਾਰਗਿ ਪਾਇ ॥ ਜੇ ਗੁਰ ਕੀ ਸਰਨੀ ਆਵੈ ॥ਤਾਂ ਅਨੇਕ ਜਨਮ ਕੇ ਪਾਪ ਤੇ ਛੂਟੈ॥ ਭੈਰਉ ਮ: ੩ ॥ ਕਲਜੁਗ ਮਹਿ ਬਹੁ ਕਰਮ ਕਮਾਵੈ ॥ ਕਰਮਾ ਥੀ ਅਧਕ ਨਾਮ ਜਪੈ ॥ ਭੈਰਉ ਮ: ੩ ॥ ਕਲਿ ਮਹਿ ਪ੍ਰੇਤ ਜਿਨ੍ਹੀ ਰਾਮੁ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ ॥ ਕਬੀਰ ਜੀ ॥ ਗਿਆਨ ਨਾ ਹੂਆ ਤੌ ਪ੍ਰੇਤ ਹੈ ॥ ਕਿਉ ਜੋ ਦੇਹ ਵਿਖੇ ਆਸਬਾ ਹੈ ॥ ਉਪਮਾ ਨਾਮ ਕੀ ਕੀਜੈ ॥ ਭੈਰਉ ॥ ਲੇਪੁ ਨ ਲਾਗੋ ਤਿਲ ਕਾ ਮੂਲਿ ॥ ਈਹਾਂ ਏਕ ਬ੍ਰਹਮਨ ਨੇ ਜੀ ਕੋ ਬਿਖ ਦਈ ਥੀ ॥ ਵੈ ਅੰਤ੍ਰਜਾਮੀ ਐਸੇ ਕਰਾ ॥

ਦੁਸਟ ਬ੍ਰਹਮਣ ਮੂਆ ਹੋਏ ਕੈ ਸੂਲ ॥ ਸੂਲ ਹੋਇ ਕੈ ਮਰੈ ॥ ਜੋ ਵੈਰੀ ਕਾ ਨਾਮ ਲੈ ਪੜੈ॥ ਸਵਾ ਲਖ ਤਾਂ ਸੂਲ ਹੋਇ ਮਰੈ ॥ ੧ੳ ਪਉੜੀ॥ ਅੰਮ੍ਰਿਤੁ ਨਾਮੁ ਨਿਧਾਨੁ ਹੈ ॥ ਏਹ ਜਲ ਪੀਣ ਕਾ ਮੰਤ੍ਰ ਹੈ ॥੧ੳ ਗਉੜੀ ਕਬੀਰ ਜੀ ॥ ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ॥ ਏਹ ਮੰਤ੍ਰ ਸਾਧੂ ਸਿਮਤ੍ਰੀ ਕਾ ਹੈ ॥ ਟੂਕ: ॥ ਗੁਰੁ ਸਾਗਰੁ ਅੰਮ੍ਰਿਤ ਸਰੁ ਜੋ ਇਛੇ ਸੋ ਫਲੁ ਪਾਏ ॥ ਗੁਰ ਥੀ ਪ੍ਰਮਗਤ ਪਾਵੈ ॥ ਟੂਕ: ॥ ਚੌਂਕਾ ਸੁਚਾ ਸੁਰਤ ਕੀ ਕਾਰ॥ ਹਰਿ ਭੋਜਨ ਸਚਾ ਅਧਾਰ ॥ ਸਦਾ ਤ੍ਰਿਪਤ ਪਵਿਤ੍ਰ ਹੈ ॥ ਪਾਵਨ ਜਿਤ ਘਟ ਹਰਿ ਨਾਮ ਨਿਵਾਸੀ ਹੈ॥ ਭੋਜਨ ਕੇ ਆਦਿ ਪੜੈ ॥ ਟੂਕ ॥ ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥ ਕਲਜੁਗ ਮੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੁਕਤ ਭੁਗਤ ਕਾ ਦਾਤਾ ਹੈ ॥ ਸੂਹੀ ਵਾਰ ਮ: ੩ ॥ ਸੂਹਾ ਰੰਗ ਵਿਕਾਰ ਹੈ ॥ ਸੂਹੀ ਮ: ੫ ॥ ਸੁਣਿ ਬਾਵਰੇ ਤੂ ਕਾਏ ਦੇਖਿ ਭੁਲਾਨਾ ॥ ਟੂਕ: ਸੂਹਾ ਰੰਗ ਦਿਨ ਥੋੜੇ ਹੋਵੈ ॥ ਇਸ ਜਾਦੇ ਬਿਲਮ ਨਾ ਹੋਈ ॥ ਇਹੀ ਗੁਰ ਬਚਨ ਮਾਨ ਸੂਹਾ ਪਹਰਨੋ ਮਨੈ ਕਰਿਯੋ ਹੈ ॥ ਟੂਕ ॥ ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ ॥ ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ ॥ ਕਲਜੁਗ ਮੈ ਨਾਮ ਤੁਲ ਕੁਛ ਨਾਹੀ ਦਰਗਾਹ ਮੇ ਧੋਵੈ ਪਾਇ ॥ ਸਲੋਕ ਮ: ੨ ॥ ਆਪੇ ਜਾਣੈ ਕਰੇ ਆਪਿ॥ਆਪ ਅਰਦਾਸ ਕਰੈ ॥ ਡਖਣੇ ਮ: ੫ ॥ ਪਰਭਾਤੇ ਪ੍ਰਭ ਨਾਮੁ ਜਪਿ ਗੁਰ ਕੇ ਚਰਣ ਧਿਆਇ ॥ ਜਨਮ ਮਰਣ ਮਲੁ ਉਤਰੈ ਸਚੇ ਕੇ ਗੁਣ ਗਾਇ॥ ਸਰੇਸਿਟ ਬਚਨ ॥ ਸਲੋਕ ਮ: ੧ ॥ ਸਤਿਗੁਰ ਭੀਖਿਆ ਦੇਹ ਮੈ- ਭਿਖਿਆ ੧00000 ਜਪ ਕਰ ਲਏ ਤਾਂ ਭਿਖਿਆ ਮਾਂਗੈ ॥ ਇਤ ਭਿਖਿਆ ॥ ੧ੳ ਬਿਲਾਵਲੁ ਮ: ੩ ॥ ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨ ॥ ਆਪਣਾ ਧਰਮ ਰਾਖੈ ਲੋਕ ਪ੍ਰਲੋਕ ਮੈ ਸੁਖੀ ਹੋਵੈ ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੈ ਦਵੈਤ ਮਤ ਦਾ ਨਾਸ ਭਾਵ ਹੈ ॥ ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁੜਾਇ ॥ ਤੌ ਮਤ ਸ੍ਰੇਸਟ ਗਾਖਣੋ ਗ੍ਰਹਣ ਕੀਯੋ ॥ ਟੂਕ ॥ ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ॥ ਜਾ ਸਿਕਦਾਰੀ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥ ਸ੍ਰੇਸਟ ॥ ਟੂਕ ॥ ਪਤਿ ਬਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥ ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥ ਸਚ ਜੋ ਨ ਹੋਵੈ ਤਿਸ ਤੇ ਸਭ ਕਰਮ ਅਪਵਿਤਰ ਹੈ ॥ ਜੇ ਨਾਮ ਹੈ ਤਾ ਪਵਿਤ੍ਰ ਹੈ ॥ ੧ੳ ਗੋਂਡ ਕਬੀਰ ਜੀ ॥ ਧੰਨੁ ਗੁਪਾਲ ਧੰਨੁ ਗੁਰਦੇਵ ॥ ਭੋਜਣ ਕੇ ਆਦਿ ਪੜੈ ॥ ੧ੳ ਰਾਮਕਲੀ ਮ: ੫ ॥ ਪਉੜੀ ॥ ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ ॥ ਪ੍ਰਸਾਦਿ ਛਕ ਅੰਤ ਪੜੈ ॥ ਨੇਤ੍ਰਾਂ ਤੇ ਜਲ ਫੇਰੇ ਨੇਤ੍ਰ ਅਰੋਗ ਰਹੈ ॥ ਭੈਰਉ ਮ: ੫ ॥ ਸਤਿਗੁਰ ਅਪਨੇ ਸੁਨੀ ॥ ਸਭ ਕਾਰਜ ਕੇ ਆਦਿ ਪੜੈ ॥ ਤਾ ਕੋਈ ਬਿਘਨ ਲਾਗੈ॥ ੧ੳ ਸਿਰੀਰਾਗੁ ਮ: ੧ ॥ ਹਉ ਗੋਸਾਈ ਕਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥ ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥੭॥ ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥ ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥ ਏਹ ਘੁਲਨੇ ਸਮੇ ਪੜੈ ॥ ਵਾ ਗਲ ਭੁਜ ਦੰਡ ਬੰਧੈ ਲਿਖ ਕਰ ॥ ਧੂਪ ਦੇ ਕੇ ਫਤੇ ਹੋਵੈ ॥ ਟੂਕ ॥ ਨਾਮ ਦਾਨੁ ਇਸਨਾਨੁ ਨ ਕੀਓ ਇਕ ਨਿਮਖ ਨ ਕੀਰਤਿ ਗਾਇਓ॥

ਤਾਤੇ ਸੰਸਾਰ ਸਾਗਰ ਤੇ ਛੂਟੇ ਗਾ ॥ ਪਉੜੀ॥ ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ॥ ਇਨਕਾ ਮੇਲਨ ਕਰੈ ॥ ਟੂਕ ॥ ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ ॥ ਤਾਤੇ ਅੰਨ ਕੋ ਤਿਆਗਨਾ ਦੋਖ ਹੈ ॥ ਟੂਕ॥ ਚੋਰ ਜਾਰ ਜੂਆਰ ਪੀੜੇ ਘਾਣੀਐ॥ ਤਾ ਚੋਰ ਵੇਸਵਾ ਔਰ ਪਰ ਤ੍ਰਿਆਗਾਮੀ ਜੁਆਰੀ ਇਨ ਕੋ ਦਰਗਾਹ ਮੈ ਐਸੇ ਸਜਾ ਮਿਲੇ ਗੀ ॥ ਟੂਕ ॥ ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ ਬੈਠੇ ਸੁਤੇ ॥ ਏਹ ਦੂਖ ਦੇਤੇ ਹੈ ॥ ਟੂਕ : ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥ ਨਾਰਾਇਣ ਨਾਮ ਬਿਨਾ ਤ੍ਰਿਸਨਾ ਕੀ ਭੂਖ ਨਹੀ ਲਹਤੀ ॥ ਸਲੋਕ ਮ: ੧ ॥ ਘਰ ਮਹਿ ਘਰੁ ਦਿਖਾਇ ਦੇਇ - ਸੋ ਗੁਰੂ ਤਨ ਵਿਖੇ ॥ ਨਾਰਾਇਣ ਦਿਖਾਵੈ ॥ ਪਉੜੀ ॥ ਸਭੋ ਵਰਤੈ ਚਲਤ ਚਲਿਤ ਵਿਖਾਣਿਆ ॥ ਇਹ ਸੰਸਾਰ ਮਾਇਆ ਹੈ ॥ਸਾਰੰਗ ਮ: ੧ ॥ ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ॥ ਭੋਜਨਾਤ ਚੁਲੀ ਤੇ ਪੜੈ ॥ ਸਲੋਕ ਮ: ੧ ॥ ਘਰਿ ਨਾਰਾਇਣ ਸਭਾ ਨਾਲਿ ॥ ਤਾਤੇ ਪਖਾਣ ਨਹੀ ॥ ਪੂਜਨੇ ਆਤਮਾ ਕੀ ਪੂਜਾ ਕਹੀ ਹੈ ॥ ਟੂਕ ॥ ਪਰਸਾਦੀ ਏਕੋ ਜਾਣੈ ॥ ਏਕ ਪ੍ਰਮੇਸਵਰ ਕੋ ਜਾਨਿਆ ਤਾ ਸਰਬ ਸੰਸੇ ਨਾਸੇ ਹੈ ॥ ਮ: ੧ ॥ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥ ਕਲੀ ਕੋ ਪ੍ਰਭਾਵ ॥ ਇਸਤ੍ਰੀ ਬੋਧ ਕਰਨੇ ਵਾਲੀ ਉਪਦੇਸ ਕੋ ਸਿਜਦਾ ਕਿਆ ਸਲਾਮ ਕਰੈਗਾ॥ ਐਸੇ ਵਰਤੇ ਗਾ ॥ ਟੂਕ ॥ ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤੀ ਨ ਵਾਰੁ ॥ ਤਾਂ ਤੇ ਅਨੇਮ ਬਾਤ ਹੈ ॥ ਸਲੋਕ ਮ: ੧ ॥ ਸਚੁ ਵਰਤੁ ਸੰਤੋਖ ਤੀਰਥੁ - ਐਸੇ ਤੀਰਥ ਨਾਵੈ ॥ਮ: ੩॥ਨਉਮੀ ਨੇਮੁ ਸਚੁ ਜੈ ਕਰੈ ॥ ਨੇਮ ਸੰਜਮ ੧੦ ਏਕਾਦਸੀ ੧੧ ॥ ਵਰਤ ਇਸ ਬਿਧ ਕਰੈ ॥ ਸਲੋਕ ਮ: ੧ ॥ ਗਿਆਨ ਵਿਹੂਣਾ ਗਾਵੈ ਗੀਤ ॥ ਬਿਨਾ ਗਿਆਨ ਤੇ ਮੁਕਤ ਨਹੀ ॥ ਗਾਵੈ ਤੌ ਭੀ ਮੁਕਤ ਨਹੀ ॥ ਸਲੋਕ ਮ: ੧ ॥ ਘਾਲਿ ਖਾਇ ਕਿਛੁ ਹਥਹੁ ਦੇਇ ॥ ਤਾਤੇ ਜੋ ਦੇਵੈ ਦਰਗਾਹ ਮੈ ਪ੍ਰਵਾਨ ਹੈ ॥ਮ:੫॥ ਬਰਸੇ ਮੇਘ ਸੁਹਾਵਣੇ ਹੁਕਮ ਕੀਤਾ ਕਰਤਾਰ ॥ ਜਪੇ ਤੇ ਮੇਘ ਪਰੈ ॥ ਸਾਰੰਗ॥ ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥ ਕਹਾ ਨਾ ਮਾਨੈ ਤੌ ਨਰਕ ਮੈ ਪਰਾ ॥ ਸਾਰੰਗ ॥ ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥ ਸੰਗ ਸੰਤ ਜਨਾ ਕਾ ਕਰੈ ॥ਟੂਕ:॥ ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥ਨਾਮ ਸੰਬੰਧੀ ਬਾਣੀ ਨਾ ਲਿਖੇ ਵੇਚੇ ਦੋਸ ਹੈ॥ਟੂਕ:॥ ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਨਾਰਾਇਣ ਕਾ ਅਰਾਧਨਾ ਕਰਨ ਹੈ ॥ ਟੂਕ ॥ ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥ ਅਤੁਲ ਉਪਮਾ ਹੈ ॥ ਟੂਕ ॥ ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ ॥ ਤਾਂਤੇ ਤ੍ਰਿਸਨਾ ਨ ਗਈ॥ ਟੂਕ ॥ ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥ ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥ ਨਾਨਕ ਰੋਗੁ ਵਵਾਇ ॥ ਮਿਲਿ ਸਤਿਗੁਰ ਸਾਧੂ ਸਜਨਾ॥ ਰੋਗ ਕਟਨੇ॥ ਟੂਕ: ॥ ਨਾਨਕ ਸੁਖ ਅਨਦ ਭਏ ਪ੍ਰਭ ਕੀ ਮੰਨਿ ਰਜਾਇ ॥ ਗੋਬਿੰਦ ਕੀ ਆਗਿਆ ਮਾਨਣੀ॥ ਰਾਗ ਰਾਮਕਲੀ ਰਤਨ ਮਾਲਾ ਮ: ੧ ॥ ਆਸਣ ਸਿਧ ਨਿਰਾਲਮ ਰਹੈ॥ ਸਾਰੀ ਵੀਚਾਰ॥ ਜੁਗਤ ਸੋ ਪਾਠ ਕਰੈ ॥ ਜਲ ਕੇ ਕਿਨਾਰੇ ॥ ਇਕਾਂਤ ਗੁਫਾ ਪ੍ਰਬਤ ਮੈ ਜਪੈ॥ ਸਵਾ ਲਾਖ॥ ਗੁਰੂ ਨਾਨਕ ਕਾ ਧਿਆਨ ਕਰੈ ॥ ਧੂਪ ਦੀਪਾਦ ਪਾਸ ਰਾਖੈ ॥ ਤੌ ਸਿਧ ੯ ਨਿਧ ੯ ਸਰਬਤ ਪ੍ਰਾਪਤ ਹੋਇ ॥ ਉਡਨ ਕੀ ਸਰਬ ਸਮਰਥਾ ਹੋਵੈ ॥ ਸਲੋਕੁ ॥ ਸੁਖੀ ਬਸੈ ਮਸਕੀਨੀਆ - ਏਹਦਾ ਪਾਠ ੧੦੦੦੦੦ ਕਰਕੈ ਸਿਰ ਬਾਧੈ ਭੁਜਾ ਗਲ ਬਾਧੈ ॥

ਤੇ ਘੁਲਣ ਸਮੇ ਫਤੇ ਹੋਵੈ ॥ ਜਪੁ ਜੀ ਕੇ ਪਾਠ ਕਰੈ ॥ ਦਿਵਸ ਕੇ ਅਚੇਤ ਪਾਪ ਨਾਸੈ ॥ ਸੋਵਨ ਕੈ ਸਮੇ ਆਰਤੀ ਸੋਹਿਲਾ ਪੜੈ ॥ ਤੌ ਅੰਨ ਆਦਿ ਭੁਖ ਕੈ ਦੋਊ ਕੁਲ ਪਾਪ ਨਸਟ ਹੋਇ ॥ ਤੌ ਰਾਤ੍ਰੀ ਤੈ ਆਦਕ ਦੂਰਿ ਹੋਇ ॥ ਤ੍ਰੈ ਕਾਲ ਜਪੈ ਅਪਨੇ ਧਰਮ ਕੀ ਇਸਥਤੀ ਹੋਇ ॥ ਨਰ ਅਚੇਤ ਪਾਪ ਤੇ ਡਰੁ ਰੇ ॥ ਇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਚਨਾਤ ॥ੴ॥ ਜੇ ਸੰਪੂਰਣ ਜਪੁ ਜੀ ਕੰਠ ਨ ਹੋਇ ॥ ਤਾ ਏਤਾ ਪਾਠ ਏਕ ਮਾਲਾ ਮੰਤ੍ਰ ਫੇਰੈ ॥੧੦੮ ਬੇਰ॥ ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ਜਪੁ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਏਹ ਮੰਤ੍ਰ ਪ੍ਰਾਤ ਸਮੇ ਜਪੈ ਏਹ ਮਹਾ ਬੀਜ ਮੰਤ੍ਰ ਹੈ ॥ ਇਸ ਕੋ ਜਪੈ ਤੋ ਉਤਮ ਗਤੀ ਪਾਵੈ ਹੈ ॥ ਸਲੋਕ ॥ ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ ਇਤ ਆਦਿ ਬਚਨੋ ਸੇਤੀ ਜਨੇਊ ਐਸੇ ਧਾਰੈ ॥ ੴ ਭਾਖਿਆ ਭਾਉ ਅਪਾਰੁ ॥ ਇਸ ਬਚਨ ਤੇ ਜਾਨੀਤਾ ਹੈ॥ ਜੋ ਭਾਖਿਆ ਕੀ ਉਪਮਾ ਕੀ ਉਪਮਾ ਕਹਨੇ ਮੈ ਨਹੀ ਆਵਤੀ ॥ਜੁ ਅਪਾਰ ਹੈ ॥ ਕਿ: ਕਰਣਾ ਕਰਾਵਣਾ ਕਹਣਾ ਸੁਨਣਾ ਬਿਨਾ ਭਾਖਿਆ ਨਹੀ ਹੋਤਾ ॥ ਇਸ ਕਰ ਗੁਰੂ ਜੀਨੈ ਭਾਖਿਆ ਦਾ ਆਦਰ ਕੀਆ ਹੈ ॥ ਨਾਮੁ ਗਿਆਨ ਉਪਦੇਸ ਕੁਲ ਲੋਗੋ ਕੇ ਉਧਾਰ ਵਾਸਤੇ ਭਾਖਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਿਆ ਹੈ ॥ ਅਬਚਲ ਨਗਰ ਗੋਬਿੰਦ ਗੁਰੂ ਕਾ ॥ ਬਚਨ ਮਾਨ ਕਰ ਅਬਚਲ ਨਗਰ ਮੈ ਗੁਰੂ ਜੀ ਨਿਵਾਸ ਕੀਆ ਹੈ ॥ ਟੂਕ ॥ ਪੰਚਨ ਸੋ ਮੇਲ ਨ ਕੀਜੈ॥ ਵੈ ਪ੍ਰਗਟ ਜਾਨਤੇ ਹੈ ॥ਟੂਕ ॥ ਏਕੋ ਜਪਿ ਏਕੋ ਸਾਲਾਹਿ ॥ ਤਾਂ ਤੇ ਅਕਾਲ ਆਦਿ ਮੈ ਜਪ ਕਹਿਯੋ ॥ ਟੂਕ ॥ ਜੋ ਥਾਪੇ ਪੂਰੈ ਸਤਿਗੁਰੂ ਤਿਨ ਕੀ ਕੈਸੀ ਰੀਸ ॥ ਜੋ ਗੁਰੂ ਅੰਸ ਔ ਬਖਸੀ ਹੁਕਮੀ ਮਨਾਵੈ ॥ ਆਦਿ ਤਿਨ ਕੀ ਪੂਜਨ ਕਰੈ ॥ ਟੂਕ ॥ ਅਪਨਾ ਧਰਮ ਕਮਾਇ ॥ ਅਪਨੇ ਧ੍ਰਮ ਵਿਖੇ ਇਸਥਿਤੀ ਰਹੈ॥ ਅਪਨਾ ਧਰਮ ਈਸਮ ਹੋਇ ॥ ਤੌ ਮੇਰ ਸਮ ਜਾਨੈ ॥ ਪ੍ਰਾਯਾਸ ਮੈ ਮੇਰ ਸਮ ਹੋਇ ॥ ਤੋ ਰਾਣੀ ਸਮ ਜਾਨੈ ॥ ਸੰਸਾਰ ਸੁਮੁੰਦ੍ਰ ਤੇ ਤਰ ਜਾਵੈ ॥ ਟੂਕ ॥ ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥ ਔਰ ਅਸਥਾਨੋ ਕੀ ਪੰਥ ਕੀ ਪੂਜਾ ਕਰੈ ਤੌ ਉਸ ਕੋ ਨਰਕ ਮੈ ਭੀ ਠੋਰ ਨਹੀ ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਚਨੋ ਕੋ ਮਾਨੈ ॥ ਤਾਂਤੇ ਗੁਰਸਿਖ ਕੀ ਗੁਰੂ ਕੀ ਪੂਜਾ ਕਰੈ ॥ ਟੂਕ ॥ ਪੰਥ ਚਲੈ ਗੁਰੁ ਆਗਿਆ ਹੋਈ ॥ ਤਾਂਤੇ ਗੁਰੂ ਗ੍ਰੰਥ ਸਾਹਿਬ ਜੀ ਕੇ ਬਚਨ ਮ੍ਰਾਨਾ ਪੰਥ ਉਪਜਾਉ ਆਪਨਾ ਰੂਪ ਜੋ ਸਿਖ ਦੇਖ ਕਰ ਤਿਸ ਨੂੰ ਭੋਜਨ ਬਸਤ੍ਰ ਸ਼ਸਤ੍ਰ ਭੂਖਣ ਦੇਵੈ ॥ ਤੌ ਗੁਰੂ ਜੀ ਪ੍ਰਸੰਨ ਹੋਇ ॥ ਤੌ ਤਿਸ ਕੀ ਗਤੀ ਹੋਇ ਮੁਕਤਿ ਹੋਇ॥ ਰਹਿਤ ਰਹਿਤ ਰਹਿ ਬਿਕਾਰਾ ॥ ਗੁਰ ਪੂਰੇ ਕੇ ਸ਼ਬਦ ਅਪਾਰਾ ॥ ਜੋ ਸਤਿਗੁਰ ਦੀ ਦਸੀ ਹੋਈ ਰਹਿਤ ਰਾਖੈ ॥ ਤੌ ਸਰਬ ਵਿਕਾਰ ਦੂਰ ਹੋਇ ॥ ਗੁਰੋ ਕੇ ਬਚਨ ਮਾਨਣੇ ਤੇ ਮੁਕਤ ਪਾਵੈ ॥ ਜੋ ਪੁਤਰੀ ਭੈਣ ॥ ਅਬਿ ਤਕ ਧਨ ਲੇਵੈ ॥ ਤੋ ਨਰਕ ਮੈ ਪੜੈ ॥ ਗੁਰੂ ਬਚਨ ਕੀ ਪਾਲਨਾ ਕਰੈ ਜੋ ਕਾਰਜ ਕਰੈ ਜਾਤ੍ਰਾ ਆਦਿਕ ਤੋ ਅਰਦਾਸ ਕਰ ਲਏ ॥ ਮੁਖ ਤੇ ਵਾਹਿਗੁਰੂ ਜਪ ਕਾਰਜ ਕਰੈ ॥ ਤਨ ਸੀਸ ਨਗਨ ਹੋਇ ॥ ਅਸਨਾਨ ਆਦਿਕ ਜੋ ਕਰਮ ਨਾ ਕਰੈ ॥ ਗੁਰੋ ਕੀ ਨਿੰਦਾ ਸਰਵਨ ਨ ਕਰੈ ॥ ਜੋ ਕ੍ਰਿਤ ਕਰੈ, ਤਿਸ ਵਿਚੋ ਦਸਬੰਦ ਗੁਰੂ ਕੋ ਦੇਵੈ ॥ ਨਿਤ ਦਾਤਨ ਕਰੈ ॥ ਦੋਵੈ ਕਾਲ ਕੰਘਾ ਕਰੈ ॥ ਪਾਗ ਚੁਨ ਕਰ ਬਾਧੈ ॥ ਆਗੈ ਪ੍ਰਸਾਦਿ ਕੀ ਬਿਧ॥ ਕੇਵਲ ਗੁਰਪ੍ਰਸਾਦਿ ਬ੍ਰਤਾਵੈ ॥ ਕੜਾਹ ਗੁੜਕਾ ਨਾ ਕਰੈ ॥ ਜੇ

ਕਰ ਕੜਾਹ ਪ੍ਰਸਾਦਿ ਕਰੈ ਤਾਂ ਐਸੇ ਕਰੈ ॥ ਖੰਡ ਘ੍ਰਿਤ ਮੈਦਾ ਤੀਨੋ ਸਮ ਲੇਵੈ ਕਰ ਸੁਧ ਅਸਥਾਨ ਮੈ ਮ੍ਰਿਤਕਾ ਕਾ ਲੀਪਨ ਕਰੈ ॥ ਬਾਸਨ ਮਾਜ ਪਵਿਤ੍ਰ ਕਰੈ ॥ ਪ੍ਰਿਥ ਮੈ ਆਪ ਸਨਾਨ ਕਰੈ ॥ ਵਾਹਿਗੁਰੂ ਕਾ ਉਚਾਰ ਕਰੈ ॥ ਜਪ ॥ ਆਦਿ ਪੜੈ ॥ ਕੋਰਾ ਕੁੰਭ ਜਲ ਕਾ ਭਰ ਰਾਖੈ ॥ ਤਹਾ ਪ੍ਰਸਾਦਿ ਬਨਾਵੈ ਤਿਆਰ ਉਪਰ ਸਾਫਾ ਪਾਵੈ ॥ ਚੌਕੀ ਪਰ ਰਾਖੈ ॥ ਚਾਰੋ ਓਰ ਬੈਠ ਸ਼ਬਦ ਉਚਾਰਣ ਕਰੈ ॥ ਜੈਸੇ ਅਸਥਾਨੋ ਮੈ ਕਹਾ ਹੈ ॥ ਅਰਦਾਸ ਕਰੈ ਪੁਨ: ਬ੍ਰਤਾਵੈ ਏਕੋ ਜੈਸਾ ਸਭ ਕੋ ਦੇਵੈ ॥ ਤੌਂ ਲੋਕ ਪ੍ਰਲੋਕ ਤੇ ਛੂਟੈ ॥ ਟੂਕ ॥ ਸੁਚਿ ਹੋਵੈ ਤਾ ਸਚੁ ਪਾਈਐ ॥ ਤਾ ਤੇ ਪ੍ਰਿਥਮੈ ਪਵਿਤ੍ਰ ਰਹੈ ॥ ਤਾ ਸਚ ਨਾਮ ਪ੍ਰਮੇਸਵਰ ਕਾ ਪਾਵੈ ॥ ਪ੍ਰਾਪਤਿ ਹੋਵੈ ॥ ਟੂਕ ॥ ਕਲੂਕਾ ਲਥੇ ਤਾਲ ॥ ਕਲਜੁਗ ਰੁਤ ਕੀ ਨਿਆਈ ਹੈ ॥ ਤਾਂ ਤੇ ਇਸ ਕਾ ਝਾੜਾ ਪ੍ਰਮੇਸਵਰ ਨਾਮ ਹੈ ॥ ਟੂਕ ॥ ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ ਜੋ ਗੁਰਾਂ ਨੇ ਕਰਮ ਕਹੇ ਹੈ ॥ ਉਨ ਕੌ ਸੇਵੈ ॥ ਤੌਂ ਗਤੀ ਹੋਇ ॥ ਕਿ ਅਨਕ ਦੇਤੀ ਹੈ ॥ ਟੂਕ ॥ ਹਰਿ ਰਸਿ ਮੇਰੀ ਮਨੁ ਵਣਜਾਰਾ॥ ਮਨ ਕੋ ਇਹ ਬਾਪਾਰ ਕਰਾਵੈ ॥ ਜੌ ਹਰਿ ਧਨ ਖਾਵੈ ਤੌਂ ਦਰਗਾਹ ਮੈ ਪਤਿ ਰਹੈ ॥ ਟੂਕ ॥ ਬਲਿਹਾਰੀ ਗੁਰ ਆਪਣੇ ॥ ਉਸ ਕੇ ਸਦ ਵਾਰਣੇ ਜਾਉ ॥ ਜਿਸਨੇ ਮਾਨੁਖ ਤੇ ਦੇਵਤੇ ਬਨਾਏ ॥ ਕਿਆ ਜੋਤਿ ਮਹਿ ਜੋਤਿ ਮਲਾਇ ॥ ਦਈ ਚਿਰ ਨਾ ਲਾਉ ॥ ਜੇ ਸਉ ਚੰਦਾ ਉਗਵਹਿ ॥ ਤੌਂ ਗੁਰਾਂ ਬਿਨਾ ਚਾਨਣ ਨਹੀ ਹੋਤ ॥ਗਿਆਨ ਹੋਇ ਤਾ ਅਗਿਆਨ ਨਾਸੈ ॥ ਟੂਕ ॥ ਆਪੀਨੈ ਭੋਗ ਭੋਗਿ ਕੈ ਆਪ ਮ੍ਰਿਤ ਹੋਇ ॥ ਕਰਮੋ ਅਨੁਸਾਰ ਨਰਕ ਸੁਰਗ ਭੋਗੈ ਜਨਮੈ ਮਰੈ ॥ਟੂਕ॥ ਨਿਰਭਉ ਨਿਰੰਕਾਰ ॥ ਔਰ ਅਨੇਕ ਸ੍ਰਿਸਟੀ ਮਰੈ ॥ ਉਪਜੈ ਜਪੈ ਤੌਂ ਨਿਰਭੈ ਮੈ ਸਮਾਵੈ ॥ ਟੂਕ ॥ ਹਿੰਦੂ ਸਲਾਹੀ ਸਾਲਾਹ ॥ ਦਇਆ ਹੈ ਚਿਤ ਮੈ ਪਵਿਤ੍ਰ ਰਹੈ ॥ ਬਿਨੁ ਸਤਿਗੁਰ ਕਿਨੈ ਨ ਪਾਇਓ ॥ ਜੇ ਗੁਰ ਮਿਲੈ ਤਾਂ ਗਤ ਕਰੈ ॥ ਗਿਆਨ ਨਹੀ ਮਿਲੈ ਬਿਨਾਂ ਗੁਰੂ ॥ ਟੂਕ॥ ਮਿੱਟੀ ਮੁਸਲਮਾਨ ਕੀ ਪੇੜੈ ਪਾਈ ਕੁਮ੍ਹਿਆਰ ॥ ਤਾਂ ਤੇ ਬਹੁ ਰੋਜ ਜਲਤਾ ਹੈ ॥ ਪੁਕਾਰ ਕਰਤਾ ਹੈ ॥ ਟੂਕ ॥ ਭਗਤ ਤੇਰੇ ਮਨ ਭਾਵਦੇ ॥ ਜੋ ਪ੍ਰਮੇਸਵਰ ਕੋ ਸਿਮਰੈ ॥ ਤਿਨਕੀ ਗਤ ਹੋਇ ॥ ਟੂਕ ॥ ਕਲਿ ਮਹਿ ਬੇਦੁ ਅਥਰਬਣੁ ਹੂਆ - ਨੀਲ ਬਸਤ੍ਰ ਲੇ ਕਪੜੇ ਪਹਿਰੇ ॥ ਕਿਸ ਤੇ ਜੁਗ ਕਾ ਪ੍ਰਭਾਵਿ ਕਰ ਸਿਆਮ ਰੂਪ ਸੁਰਮਈ ਲੋਹ ਆਦ ਬਸਤ੍ਰ ਜੈਸਾ ਜੁਗ ਤੈਸਾ ਅਵਤਾਰ ॥ ਤੈਸਾ ਅਚਾਰ ਵਰਤਾਯੋ ਕਿਵਾ ਗੁਰੂ ਗ੍ਰੰਥ ਸਾਹਿਬ ਜੀ ਕੇ ਬਚਨ ਮਾਨ ਕੈ ॥ ਪ੍ਰਵਿਤ ਤ੍ਰਓ ਮੰਨੇ ਕੀ ਧਾਰੀ॥ ਟੂਕ ॥ ਜੇ ਮੁਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥ ਇਤ ਯਾਦਿ ॥ ਜੋ ਚੁਰਾਇ ਕੇ ਪਿਤਰੋ ਕੇ ਨਮਿਤ ਦੇਵੈ ਆਗੈ ਪਿਤਰ ਚੋਰ ਕਰ ਕਰ ਪਕੜੀਤੇ ਹੈ ॥ ਟੂਕ ॥ ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥ ਤੌ ਉਸ ਕਉ ਉਸਕਾ ਭਾਗ ਪ੍ਰਲੋਕ ਲੋਕ ਮੈ ਮਿਲਤਾ ਹੈ ॥ ਟੂਕ ॥ ਪਹਿਲਾ ਸੁਚਾ ਆਪਿ ਹੋਇ ॥ ਤਾਂਤੇ ਪਵਿਤ੍ਰ ਹੈ ॥ ਭੋਜਨਾਦਿ ਪਾਵੈ ॥ ਕਿਸ ਤੈ ਅੰਨਾਦ ਪਾਵੈ ਦੇਵਤਾ ਹੈ ॥ ਦੇਵਤਾ ਹੈ ਮਿਲੈ॥ ਕਿਸੂ ਸਾਥ ਬਚਨ ਨ ਕਰੈ ॥ ਜਲ ਸਨਮੁਖ ਰਾਖੈ ॥ ਘ੍ਰਿਤ ਬਿਨਾ ਅਪਿਵਤ੍ਰ ਹੈ ॥ ਪਾਪੀ ਕਾ ਸੰਗ ਨ ਕਰੈ ॥ ਟੂਕ ॥ ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥ ਮੂਰਖ ਕੋ ਭੀ ਫਿਕਾ ਨ ਬੋਲੀਐ॥ ਜੋ ਸੀਤਲ ਹੋਇ ਜਾਇ ॥ ਟੂਕ ॥ ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥ ਪਾਣੀ ਅੰਦਰ ਲੀਕ ਜਿਉ ਤਿਸਦਾ ਥਾਉ ਨ ਥੇਹੁ ॥ ਤਿਸਕਾ ਘਰ ਨਾ ਬਾਹਰ ਇਤਬਾਰ ਨਹੀ॥

੧ੳ ਰਾਮਕਲੀ ਮ: ੧ ॥ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰ ਕਾ ਪਾਠ ਕਰੈ ਸੰਪੂਰਣ ਬਿਥਵਤ ਜਲ ਕਿਨਾਰੇ ਵਾ ਪ੍ਰਬਤੇ ਗੁਰਦੁਵਾਰੇ ॥ ਤੌ ਜੀਵਤ ਜਗ ਮੈ ਪਤਿਸਾ ਬਨੈ ॥ ਅੰਤੇ ਓਅੰਕਾਰ ਮੈ ਲੀਨ ਹੋਇ ॥ ਰਾਮਕਲੀ ਮ: ੧ ॥ਸਿਧ ਗੋਸਟ ॥ ਸਿਧ ਸਭਾ ਕਰ ਆਸਣ: ਪਾਠ ਅੰਤ੍ਰ ਬੈਠ ਕੈ ਕਰੈ ਰਿਧ ਸਿਧ ਮਿਲੈ ॥ ਅੰਤੇ ਗਤਿ ਪਾਵੈ ॥ ਬਿਧਵਤ ॥ ੧ੳ ਗੋਉੜੀ ਮ: ੫ ॥ ਬਾਵਨ ਅੱਖਰੀ ॥ ਗੁਰਦੇਵ ਮਾਤਾ ਗੁਰਦੇਵ ਪਿਤਾ॥ ਏਕਾਂਤ ਬਿਧ ਵਤ ਜਪੈ ਤੌ ਵਿਦਿਆ ਪਾਵੈ ॥ ਅੰਤੇ ਸਵਰਗ ਪਾਵੈ ॥ ੧ੳ ਗੋਉੜੀ ਸੁਖਮਨੀ ਮ: ੫ ਸਲੋਕ ॥ ਆਦਿ ਗੁਰਏ ਨਮਹ ॥ ਨਿਤ ਪਾਠ ਕਰੈ ॥ ਤੌ ਦਰਗਾਹ ਮੈ ਡੰਕਾ ਲਾਗੈ ਅੰਤ ਬੈਕੁੰਠ ਪਾਵੈ॥ ੧ੳ ਰਾਮਕਲੀ ਮ: ੩ ॥ ਅਨੰਦ ਭਇਆ ਮੇਰੀ ਮਾਇ ॥ ਪਾਠ ਬਿਧ ਵਤ ਕਰੈ ਅਨੰਦ ਮੰਗਲ ਰਹੈ ॥ ੧ੳ ਆਸਾ ਮ: ੧ ॥ ਵਾਰ ਸਲੋਕਾ ਨਾਲ ॥ ਬਲਿਹਾਰੀ ॥ ਪਹਰ ਰਾਤ ਰਹਿੰਦੀ ਪੜੈ ਤੌ ਹਿਰਦਾ ਸੁਧ ਹੋਇ ॥ ਗਿਆਨ ਮਿਲੈ ਪ੍ਰਭਾ ਪ੍ਰਕਾਸ਼ ਹੋਵੈ ॥ਅੰਤ ਮੁਕਤ ਪਾਵੈ ॥ ਜੋ ਪੰਜ ਗ੍ਰੰਥੀ ਕਾ ਪਾਠ ਕਰੈ ॥ ਤੌ ਲੋਕ ਪ੍ਰਲੋਕ ਮੈ ਗਤੀ ਹੋਇ ॥ ੧ੳ ਆਗੈ ਰੋਗ ਮੁਕਤੀ ਬਿਧ ॥ ਟੂਕ ॥ ਰੋਗ ਦਾਰੂ ਦੋਵੈ ਜਾਣੈ ਤਾ ਹੋਵੈ ਵੈਦ ਸੁਜਾਣ॥ ੧ ॥ ਇਤ ਬਚਨ ਸਿਧੀ ॥ ਵੈਦ ਬੁਧ ਮਾਠ ਚਾਹੀਏ ਪਤਿਤ ॥ ਸਲੋਕ ॥ ਵੈਦੁ ਬੁਲਾਇਆ ਵੈਦਗੀ॥ ਵੈਦ ਕੋ ਬੁਲਾਵਣੁ ਜਾਇ ॥ ਤਾਂ ਪੜੈ ਮ: ੨ ॥ ਵੈਦਾ ਵੈਦੁ ਸੁਵੈਦ ਤੂ - ਵੈਦ ਪੈ ਕਹੈ ॥ ਆਪ ਨੈ ਅਰਥ ਤੌ ਏਹ ਪੜੈ ॥ ਸਲੋਕ ॥ ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥ ਦੁਖ ਕਾ ਦਾਰੂ ਕੀਆ ਤੋ ਸੁਖ ਭਇਆ ਜਾ ਸੁਖਮਨ ਕੋ ਹੂਆ ॥ ਤਾਂ ਰੋਗ ਗਿਆ ॥ ਜੈਸੇ ਚਿਤ ਮੈ ਧਾਰ ਕੈ ਔਖਧੀ ਬਣਾਵੈ ॥ ਹੇ ਪ੍ਰਮੇਸਵਰ ਹਮਾਰੋ ਕੀਯੋ ਕਛੂ ਨ ਹੋਵੈ ॥ ਜੋ ਤੂੰ ਕਰੈ ਸੋ ਹੋਇਗਾ ॥ ਸਲੋਕ ਮ: ੫ ॥ ਆਪੇ ਵੈਦੁ ਆਪਿ ਨਾਰਾਇਣੁ॥ ਏਹ ਪੜਾ ਔਖਧੀ ਦੇਵੈ ॥ ਟੂਕ ॥ ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥ ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥ ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥ ਜੋ ਰੋਗੀ ਕੋ ਇਸ਼ਨਾਨ ਸਕਤਿ ਨ ਹੋਇ ਤੌ ਏਤਾ ਪਾਠ ਕਰੈ ॥ ਔ ਤਨ ਮੈ ਛੀਟੇ ਮਾਰੈ ॥ ਛੀਟੇ ਦੇ ਕੈ ਸੁਧ ਹੋਇ ॥ ਦਾਨ ਸਮੈ ਟੂਕ॥ ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ ॥ ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ॥ ਇਸ ਪਰ ਵਿਸਵਾਸ ਰਖਣਾ ॥ ਟੂਕ : ॥ ਸਰਬ ਰੋਗ ਕਾ ਅਉਖਦ ਨਾਮੁ ॥ ਟੂਕ॥ ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥ ਐਸੇ ਜਾਨ ਵੈਦ ਦਯਾ ਕਰ ਦਾਰੂ ਦੇਵੈ ॥ ਜਬ ਰੋਗੀ ਕਾ ਰੋਗ ਦੂਰ ਹੋਇ ਤੌ ਸਨਾਨ ਸਮੈ ਸੋਰਠਿ ਮ: ੫ ॥ ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥ ਪੜੈ ਤੌ ਵੈਦ ਕੀ ਪੂਜਾ ਕਰੈ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਪਾਠ ਕਰਾਵੈ ॥ ਬਿਧਵਤ ਪੂਰਬ ਕਹਾ ਹੈ ॥ ਗੁਰੋ ਕੋ ਪੂਜਨ ਕਰੈ॥ ਸਿਖੋ ਕੋ ਭੋਜਨ ਬਸਤ੍ਰ ਪ੍ਰਿਥਵੀ ਆਦਿ ਦੇਵੈ ॥ ਸੰਤੋ ਕੋ ਦਰਸੈ ਰਤਨਾਦ ਧਰੈ ਰੋਗ ਮੁਕਤੀ ਕੇ ਸ਼ਬਦੋ ਕਾ ਪਾਠ ਕਰੈ ॥ ਪੰਜਾ ਸਿਖਾਂ ਨੂੰ ਬਿਠਾਲ ਕਰ ਕਰਾਵੈ ॥ ੧ੳ ਗੂਜਰੀ ਮ: ੫ ਦੂਖ ਬਿਨਸੇ ਸੁਖ ਕੀਆ ਨਿਵਾਸਾ ॥੧॥ ੧ੳ ਸੋਰਠਿ ਮ: ੫ ॥ ਸੁਖ ਮੰਗਲ ਕਲਿਆਣ ਸਹਿਤ ॥ ੨ ॥ ੧ੳ ਆਸਾ ਮ: ੫ ॥ ਸਗਲ ਸੂਖ ਜਪਿ ਏਕੈ ਨਾਮ ॥ ੫ ॥ ਬਿਧ ਕੁਸਾ ਕੀ ਮੂਰਤ ਬਨਾਵੈ ॥ ਤਿਸ ਕੋ ਥਾਲ ਮੈ ਰਾਖੈ ਪੜ੍ਹ ਪੜ੍ਹ ਮੰਤ੍ਰ ਜਲ ਤਿਸ ਪੈਰ ਸਿੰਚੈ ॥ ਗੁਰਾਂ

ਕਾ ਧਿਆਨ ਕਰੈ ॥ ੧੧੦ ਵੇਰ ਵੈ ਚਰਨਾ ਮਤ ਲੇਵੈ ॥ ਔਰ ਤਨ ਕੋ ਛੀਟੇ ਦੇਵੈ ॥ ਰੋਗ ਨਿਵਾਰਨ ਕੇ ਅਰਥ ਅੰਤ ਕੜਾਹ ਪ੍ਰਸਾਦਿ ਕਰਾਵੈ ॥ ਪੂਰਬੋਕਤ ਕਰੈ ਕਪੂਰ ਕਸਤੂਰੀ ਸੰਤ ਚੰਦਨ ਬਟਨਾ ਕੇਸਰ ਔਰ ਗੁਲਾਬ ਪੱਤ੍ਰ ਮੈ ਪਾਇ ਕੈ ॥ ਮੋਤੀ ਸਵਰਨ ਰਤਨ ਐਸੇ ਪਦਾਰਥ ਆਗੈ ਰਾਖੈ ॥ ਤੌ ਸ਼ਬਦੋ ਕੀ ਧੁਨ ਉਚਾਰਨ ਕਰੈ ॥ ਧੂਪ ਦੀਪ ਜੁਗਤ ॥ ਜੌ ਮਹਾਮਰੀ ਪੜੈ ॥ ਤੋ ਇਸ ਬਿਧ ਸੋ ਕਰੈ ॥ ਮਹਾਮਰੀ ਕੇ ੨ ॥ ਪਾਛੈ ਪੜੈ ਸ਼ਬਦ ਧੁਨਿ ਏਹ ਹੈ ਬਿਧ ਹੈ ॥ ਆਸਾ ਕਾ ਸ਼ਬਦ ਲਿਖ ਕੈਦਰ ਵਾਜੇ ਮੈਲਾਵੈ ॥ ੧ੴ ਆਸਾ ਮ: ੫ ॥ ਹਰਿ ਜਨ ਲੀਨੇ ਪ੍ਰਭੂ ਛਡਾਇ ॥ ੧ ॥ ੧ੴ ਬਿਲਾਵਲੁ ਮ: ੫ ॥ ਸਦਾ ਸਦਾ ਜਪੀਐ ਪ੍ਰਭ ਨਾਮ॥ ਇਨੋ ਜੁਗਤੌਂ ਪਾਠ ਕਰੈ ॥ ਤੌ ਮਹਾਮਰੀ ਮਿਟੈ ॥ ਭੈ ਦੂਰ ਹੋਇ ॥ ਮੌਵਾ ਵਾਕੋ ਭੀ ॥ ਰਾਜਾ ਪਾਠ ਕਰਾਵੈ ॥ ਪ੍ਰਸਾਦਿ ਰਤਨ ਬਸਤ੍ਰ ਸਿਖਾਂ ਨੂੰ ਅਰਦਾਸ ਕਰਾਵੈ ॥ ਵਾਤ ਜਵਰ ਕੋ ॥ ਮਾਰੂ ਮ: ੫ ॥ ਤਜਿ ਆਪੁ ਬਿਨਸੀ ਤਾਪੁ॥ਰੋਗੀ ਵਾ ਪੜਾਵੈ ॥ ੧੦੮ ਪ੍ਰਸਾਦਿ ਬ੍ਰਤਾਵੈ॥ ਪਿਤ ਤਾਪ ਕੋ ॥ ੧ੴ ਸੋਰਠਿ : ੫ ॥ ਸਿਮਰਿ ਸਿਮਰਿ ਗੁਰੁ ਸਤਿਗੁਰੁ ॥ ਪੂਰਬ ਬਿਧ ਕਰੈ॥ ਕਫ ਤਾਪ ਕੋ ॥ ੧ੴ ਸੋਰਠਿ ਮ: ੫ ॥ ਭਏ ਕ੍ਰਿਪਾਲ ਸੁਆਮੀ ਮੇਰੇ ॥ ਪਾਠ ਕਰੈ-੨੦੦੦॥ ੧ੴ ਧਾਤਪਿਤ ਤਾਪ ॥ ਗਉੜੀ ਮ: ੫ ॥ ਤਾਪ ਗਏ ਪਾਈ ਪ੍ਰਭਿ ਸਾਂਤਿ ॥ ਪਾਠ ੨੦੦੦ ਕਰੈ ॥ ਕਫ ਪਿਤ ਕੋ ॥ ੧ੴ ਸੋਰਠਿ ਮ: ੫ ॥ ਸੰਤਹੁ ਹਰਿ ਹਰਿ ਨਾਮੁ ਧਿਆਈ ॥ ੧੦੦੦ ਕਰਤਾ ਰਹੈ ਵਾ ਕਰਾਵੈ ਸਰੀਰ ਅਰੋਗਤਾ ਕੇ ਅਰਥ ਅਰਦਾਸ ਕਰਾਵੈ॥ ਕਫ ਤਾਪ ਕੋ ॥ ੧ੴ ਬਿਲਾਵਲੁ ਮ: ੫ ॥ ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ॥ ਪੂਰਬ ਬਿਧ : ਦੋਖ ਤਾਪ ਸੰਨ ਕੋ ॥ ੧ੴ ਬਿਲਾਵਲੁ ਮ: ੫ ॥ ਮਹਾ ਪਪਤਿ ਤੇ ਭਈ ਸਾਂਤਿ ੧੦੦੦ ਕਰਾਵੈ ॥ ਤੌ ਜਲ ਪਾਕੇ ਪਾਠ ਪੜਕੇ ਪਿਲਾਵੈ ॥ ਸ਼ਬਦ ਧੁਨ ਕਰਾਵੈ॥ ਏਕਾਂਤ ॥ ਨੇਤਕੀ ਤਾਪ ਤੇ ॥ ੧ੴ ਟੋਡੀ ਮ: ੫ ॥ ਹਰਿ ਕੇ ਚਰਨ ਕਮਲ ਮਨਿ ਧਿਆਉ॥ ਬਿਧ ਪਾਠ ੧੦੦੦ ਕਰੈ ਪੁਨ : ਦਲੀਜ ਉਤੇ ਬੈਠ ਕੇ ਪੜੈ ॥ ਨੇਤਕੀ ਕੋ ਧੂਪ ਉਤੇ ਪੜ੍ਹ ਪਿੰਡੇ ਮਲੈ ॥ ਤੇਈਏ ਕੋ ਗੰਢੀ ਤਾਗਾ ਚੌਥੀਹਈਏ ਕੋ ਚਾਰ ਗ੍ਰੰਥੀ ਤਾਗਾ ਪੜ੍ਹੇ ੭ ਵਾਰ ਪਾਵੈ ਮਲ ॥ ਵਾ ਮੋਰਛੜ ਨਾਲ ਝਾੜਾ ਕਰੈ ॥ ਦੂਜਾ ਵਾ ਨੇਤਕੀ ॥ ੧ੴ ਸੋਰਠਿ ਮ: ੫॥ ਤਾਪ ਗਵਾਇਆ ਗੁਰੁ ਪੂਰੇ ॥ ਪਾਠ ੧੦੦੦ ਗਾਵੇ ਦਿਨ ੨੧ ਪੜ੍ਹੇ ਝਾੜਾ ਕਰੈ ॥ ਗੰਢਾਂ ਕਰੈ ਤੇ ਕੁਆਰੀ ਕੰਨਿਆਂ ਥੀ ਕਤਿਆ ਹੋਇਆ ਸੂਤ ਤਾਗਾ ੭ ਗੰਢਾਂ ਸਤ ਦੇਣੀਆ ॥ ਚੰਦਨ ਅਗਰ ਮੋਥਾ ਗੁਗਲ ਇਨਕਾ ਧੂਪ ਧੁਖਾਵੈ ਗੰਢਾਂ ਗਲ ਬਾਂਧੈ ॥ ਦੂਜਾ ਨੇਤਕੀ ॥ ੧ੴ ਸੋਰਠਿ ਮ: ੫ ॥ ਠਾਢਿ ਪਾਈ ਕਰਤਾਰੇ ॥ ਪਾਠ ੧੦੦੦ ਕਰੈ ਬਾਹਿਰ ਜਾਇ ਕੈ ਕੀੜੀਓ ਕੀ ਖੁਡ ਪਰ ਤਿਲ ਤੰਦਲ ਡਾਰੈ ॥ ਪੁਨ: ਗ੍ਰਿੰਦੈ ਜਲ ਦੈ ਮੁਖ ਤੇ ਪਾਠ ਕਰੈ ॥ ਨੇਤਕੀ ਜਵਰ ਜਾਇ ॥ ਤਾਪ ਤੇਈਏ ਕੋ ॥ ੧ੴ ਬਿਲਾਵਲੁ ਮ: ੫ ॥ ਤਾਪੁ ਲਾਹਿਆ ਗੁਰ ਸਿਰਜਨਹਾਰਿ॥ ਪਾਠ ਕਰੈ ॥ ਨਾਲ ਏਹ ਮੰਤ੍ਰ ੨੭ ਸਤਾਈਏ ਘਰ ਦਾ ਲਿਖ ਧੂਪ ਦੇਕਰ॥ ਮੰਤ੍ਰ ਪੜ੍ਹ ਗਲ ਪਾਵੈ ਅਤੇ ਸਵਾ ਸੇਰ ਪੱਕੇ ਦਾ ਰੋਟ ਦੇਣਾ ਵਾਰੀ ਤੇ ਦੋ ਘੜੀ ਪਹਿਲੇ ਬੰਧੈ ॥ ਹਰਿ ਤੇਈਏ ਤਾਪ ਵਾਸਤੇ॥ ੧ੴ ਬਿਲਾਵਲੁ ਮ: ੫॥ ਤਾਪ ਪਾਪ ਤੇ ਰਾਖੇ ਆਪ ॥ ਗ੍ਰਹਿਣ ਵਾਲੇ ਦਿਨ ਜਪੈ ॥ ਤਾਂ ਕਾਲ ਗ੍ਰਹਿਣ ਰਹੈ ॥ ਫੇਰ ਕੁਆਰੀ ਕੰਨਿਆਂ ਥੀ ਤਾਗਾ ਕਤਵਾਵਣਾ॥

| | | |
|---|---|---|
| ੨੭ | ੨੭ | ੨੭ |
| ੨੭ | ੨੭ | ੨੭ |
| ੨੭ | ੨੭ | ੨੭ |

੭ ਤਿਸ ਤਾਗੇ ਨੂੰ ਗੰਢਾਂ ਦੇਣੀਆਂ॥ ਤੇਈਏ ਇਕ ਗਠ ਉਤੇ ਤ੍ਰੈ ਤ੍ਰੈ ਵਾਰ ਗੰਠਾ ਦੇਣੀਆਂ॥ ਗਲ ਪਾਇ ॥ ਜਥਾ ਸਕਤ ਰੋਟ ਦੇਣਾ ॥ ਅਗੇ ਚੌਥੇ ਤਾਪ ਕੋ ਮੰਤ੍ਰ ॥ ੴ ਸਿਰੀਰਾਗੁ ਮ: ੩ ॥ ਸਤਿਗੁਰਿ ਮਿਲਿਐ ਫੇਰੁ ਨ ਪਵੈ ॥ ੧੦੦੦ ਜਪੈ ਸਤ ਵਾਰੀ ਗੰਠਾਂ ੭ ਦੇਣੀਆਂ॥ ਕੁਆਰੀ ਕੰਨਿਆਂ ਤੋਂ ਸੂਤ ਕਤਾਵਣਾ ਏਹ ਜੰਤ੍ਰ ਗਲ ਪਾਇ ॥ ਰੋਟ ਗੁਰੂ ਕਾ ਸੇਰ ਪੱਕੇ ਗੁੜ ਘਿਉ ਦਾ ਪਕਾਇ ਦੇਵੈ ॥ ਜੰਤ੍ਰ ਬਾਰੀ ਘਰੀ ਲਿਖ ਧੂਪ ਧੁਖਾਵੈ ਦੇਵੈ ॥ ਗਲ ਬਾਧੈਂ॥ਚੌਥਈਆ ਜਾਇ॥੭ ਵਾਰ ਚੌਥੇ ਕੋ ॥ ੴ ਸਿਰੀਰਾਗੁ ਮ: ੩ ॥ ਸਤਗੁਰੁ ਸੇਵਿ ਮਨੁ ਨਿਰਮਲਾ ॥ ਬਿਧ ਜਿਸੈ ਚੌਥਈਆ ਤਾਪ ਆਂਵਦਾ ਹੋਵੈ ॥ ਤਿਸ ਨੂੰ ਇਸਨਾਨ ਕਰਾਵਣਾ ॥ ਫੇਰ ਆਪ ਸਨਾਨ ਕਰਣਾ ॥ ਮਹਾਦੇਵ ਆਟੇ ਦਾ ਪੁਤਲਾ ਕਰਣਾ॥ ਸਤਿ ਵੇਰ ਪੜ੍ਹ ਕੇ ਸਤਿ ਮਾਂ ਦੇ ਦਾਣੇ ਮਾਰਣੇ ॥ ਉਸ ਪੁਤਲੇ ਨੂੰ ਜਿਧਰ ਸੂਰਜ ਉਠੇ ਪਾਸੇ ਛਡ ਆਵਣਾ ॥ ਫਿਰ ਨਹੀ ਦੇਖਣਾ ੭ ॥ ੧੧੦੦ ਪਾਠ ਕਰੈ ਪਾਛੈ ਪਾਠ ਕਰੈ ਬਿਖ ਮਾਦਿਕ ਤਾਪਿ ਕੋ ॥ ੴ ਬਿਲਾਵਲੁ ਮ: ੫ ॥ਤਾਪ ਸੰਤਾਪ ਸਗਲੇ ਗਏ ॥ ਇਸ ਕਾ ਪਾਠ ਸਹਜ ਸੇਤੀ ਰੋਗੀ ਕਰਤਾ ਰਹੈ ॥ ਅਣ ਗਿਨਤ ਪੂਰਬ ਬਿਧ ਸ਼ਬਦ ਉਚਾਰਣ ਕਰਾਵੈ॥ ਬਿਖਮ ਤਾਪ ਕੋ॥ ੴ ਸਿਰੀਰਾਗੁ ਮ: ੫ ॥ ਸੰਤ ਜਨਹੁ ਮਿਲਿ ਭਾਈਹੋ ॥ ਪੂਰਬ ਬਿਧ ਪੜ੍ਹ ਤਾਗਾ ਗਲ ਬਾਂਧੈ ॥ ਖਾਂਸੀ ਤਾਪ ਕੋ ॥ ੴ ਬਿਲਾਵਲੁ ਮ: ੫ ॥ ਅਵਰਿ ਉਪਾਵ ਸਭ ਤਿਆਗਿਆ ॥ ੧੦੦੦ ਵੀਰਵਾਰ ਜਪੈ ਪ੍ਰਾਤ ਵਾ ਰਾਤ੍ਰੀ ਸੁਖ ਹੋਵੈ ॥ ਅਤੀ ਸਾਰ ਤਾਪ ਕੋ ॥ ਗਉੜੀ ਮ: ੫ ॥ ਸਾਂਤ ਭਈ ਗੁਰ ਗੋਬਿਦਿ ਪਾਈ ॥ ਪੜਤਾ ਰਹੈ ॥ ੧੦੦੦॥ ਤਾਪ ਖੰਡ ਦਸਤਾ ਤੇ ॥ੴ ਸਤਿਗੁਰ ਪ੍ਰਸਾਦਿ ॥ ਆਸਾ ਮ: ੫ ॥ ਦੂਖ ਰੋਗ ਭਏ ਗਤੁ ਤਨ ਤੇ ॥ ਇਸ ਕਾ ਪਾਠ ੧੦੦੦੦੦ ਕਰੈ ਵਾ ਕਰਾਵੈ ॥ ਜੋ ਵਸਤ ਖਾਣੀ ਪਾਣੀ ਹੋਵੈ॥ ਸਭ ਪਰ ਪੜ੍ਹ ਲਏ ਗੁਰੂ ਸਹਾਇਤਾ ਕਰੇ ॥ ਭੂਤ ਜਵਰ ਆਦਕ ॥ ੴ ਗੂਜਰੀ ਮ: ੫॥ ਜਨ ਕੀ ਪੈਜ ਸਵਾਰੀ ਆਪ ॥ ਜਾਪ ॥ ੧੨੦੦੦ ॥ ਕਰੈ ਪੁਨ: ਹਿੰਗ ਗੁਗਲ ਹਰਮਲ ਪਟ ਨੀਲਾ ॥ ਇਨਕਾ ਧੂਪ ਦੇਵੈ ॥ ਉਲੂ ਪੰਖਿਓਸਤ ਵੰਨੀਏ ਪਟ ਕਾ ਤਾਗਾ ॥ਗਲ ਪਾਵੈ॥ ੭ ਵੇਰ ਪੜ੍ਹ ੭ ਮੋਰ ਛੜ ਝਾੜਾ ਕਰੈ ਨਾਲੇ ਚੂਰਮਾ ਦੇਵੈ ॥ ਅਤੀ ਸਾਰ ਕੋ ॥ ੴ ਮਾਝ ਮ: ੫ ॥ ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥ ੧੦੦ ਨਿਤ ਪਾਠ ਕਰੇ ॥ ਅਥ ਸੰਗ੍ਰੈਹਣੀ ਕੋ ॥ ੴ ਮਾਝ ਮ: ੫ ॥ ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥ ਨਿਤ ਨੇਮ ਪਾਠ ਕਰੈ ॥ ਰਵਿਵਾਰ ਤੇ ਲੇਕਰ ॥ ਅਥ ਅਰਸ ਯਾ ਬਵਾਸੀਰ ਕੋ ॥ੴ ਮਾਝ ਮ: ੫ ॥ ਤਿਸ ਕੁਰਬਾਣੀ ਜਿਨ ਤੂੰ ਸੁਣਿਆ ॥ ਰਾਤ ਦਿਨ ਪਾਠ ਕਰਤਾ ਰਹੈ ॥ ਜਦ ਦਿਸਾ ਨੂੰ ਜਾਏ ਗੜਵੇ ਪਾਣੀ ਪਰ ਪੜਦਾ ਜਾਇ ॥ ਤੇ ਦਿਸਾ ਫਿਰ ਕੇ ਹਥ ਧੋਇ ਕੈ ਪੁਨ : ਵੈ ਗੜਵੇ ਜਲਸੇ ਗੁਦਾ ਧੋਵੈ॥ ਹਥ ਪੈਰ ਮਾਂਝ ਕੈ ਧੋਵੈ ॥ ਬਵਾਸੀਰ ਜਾਇ ॥ ਅਥ ਅਜੀਰਨ ॥ ੴ ਮਾਰੂ ਮ: ੫ ॥ ਤ੍ਰਿਪਤ ਅਘਾਇ ॥ ਪੁਨ : ॥ ੴ ਬਿਲਾਵਲੁ ਮ: ੫ ॥ ਰੋਗ ਗਵਾਇ ॥ ੭॥ ਰੋਜ ਦੋ ਸ਼ਬਦ ਪੜੈ ਭੋਜਨ ਤੇ ਖਾਇਵੈ ॥ ਸਭ ਪਰ ੧੦੦੦ ਪਾਠ ਕਰੈ ॥ ਬਿਸੂਚੀ ਕੋ॥ ਹਰਿ ਜਨ ਲੀਏ ਆਪ ਛਡਾਇ ॥ ਪੂਦਨਾ ਕਾ ਅਸਵ ਪੀਵੈ ॥ ਪੜ੍ਹ ਕੈ ੧੦੦ ਰੋਗ ਜਾਇ ਕਿਰਮੋ ਕੋ ॥ ਬਸੰਤ ਮ:੩ ॥ ਤੇਰੇ ਕੀਆ ਕਿਰਮ ਜੰਤੁ ॥ ਵਾ ਬਿੜੰਗ ਤੋਲੇ ੯ ਮੰਤ੍ਰੈ ਵਾਰ

| | | |
|---|---|---|
| ੩੬ | ੩੬ | ੩੬ |
| ੩੬ | ੩੬ | ੩੬ |
| ੩੬ | ੩੬ | ੩੬ |
| ੩੬ | ੩੬ | ੩੬ |

੧੦੮ ॥ ਤੇ ੧੧ ਦਾਣੇ ਰੋਜ ਖਾਇ ॥ ਤੇ ਕਿਰਮ ਜਾਇ ॥ ਪਾਠ ਭੀ ਕਰੈ ॥ ਪਾਂਡੂ ਰੋਗ ਕੋ ॥ ਮਾਝ ਮ: ੫ ॥ ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਮਨੂਰ ਮਾਰੇ ਤੇ ਪਾਠ ਕਰੈ ॥ ਖਾਇ ਬਿਧ ਸੋ ਪਾਂਡੂ ਰੋਗ ਜਾਇ ॥ ਰ..ਤ ਪਿਤ ਕੋ ॥ ੧ੴ ਮਾਝ ਮ: ੫ ॥ ਨਿਤ ਨਿਤ ਦਯੁ ਸਮਾਲੀਐ॥ ਮ੍ਰਿਚਾ ਤੇ ਪੜਤਾ ਰਹੈ ੧੦੦੦ ਰੋਜ ਖਾਵੈ ਰੋਜ ੧੪ ॥ ਖੜੀ ਰੋਗ ਕੋ॥ ੧ੴ ਗੋਉੜੀ ਮ: ੫ ॥ ਸੂਕੇ ਹਰੇ ਕੀਏ ਖਿਨ ਮਾਹੇ ॥ ਭੇਦ ਰਾਜ ਜਖ ਕੋ ॥ ੧ੴ ਆਸਾ ਮ: ੫ ॥ ਮਨੁ ਤ੍ਰਿਪਤਾਨੋ ਮਿਟੇ ਜੰਜਾਲ ॥ ਦੋ ਸਬਦੋ ਕਾ ਪਾਠ ਕਰੈ ॥ ਸੁਚੇ ਮੋਤੀ ਉਪਰ ਪੜ੍ਹ ਪੀਸ ਖਾਵੈ ॥ ਔਰ ਰੋਗ ਮੁਕਤੀ ਬਿਧਵਤ ਕਰਾਵੈ ॥ ਖਾਸੀ ਕੋ ॥ ਔਖਧ ਖਾਉ ਹਰਿ ਕੋ ਨਾਮ॥ ਜਲ ਮੰਤ੍ਰ ਪਲਾਵੈ ॥ ਮਧ ਮਘਾ ਚਾਟੇ ॥ ਅਥ ਹਿਕਵਾ ॥ ਮ: ੩॥ਦੁਖ ਵਿਚਿ ਜੰਮੈ ਦੁਖਿ ਮਰੈ ਦੁਖ ਵਿਚਿ ਕਾਰ ਕਮਾਇ ॥ ਜਪੇ ੧੦੦੦ ਜਲ ਮੈ ਲੋਣ ਸੰਤਾਯ ਕਰ ਦੇਵੈ ॥ ਅਥ ਸਵਾਸ ਕੋ ॥ ਆਸਾ ਮ: ੫ ॥ ਮਾਤਾ ਕਰੈ ਸੋ ਪਕਨ ਨ ਦੇਈ ॥ ਪਾਠ ਕਰੇ॥ ਗੁਰਦੁਆਰੇ ॥ ਅਥ ਸਵਰਗ ਭੋਗ ਕੋ ॥ ੧ੴ ਬਿਲਾਵਲੁ ਮ: ੫ ॥ ਹਰਿ ਹਰਿ ਆਰਾਧੀਐ ਮੁਖ ਮੈ ॥ ਪਾਠ ਕਰਤਾ ਰਹੈ ॥ ਦਿਨ ੪੦ ਅਰੋਚ ਕੋ॥ ਭੈਰਉ ਮ: ੩ ॥ ਮਨਮੁਖਿ ਦੁਬਿਧਾ ਸਦਾ ਹੈ ਰੋਗੀ ਰੋਗੀ ਸਗਲ ਸੰਸਾਰਾ ॥ ਪਾਠ ਕਰੈ ਬਿਧ ਸੋ ॥ ਆਸਾ ਮ: ੫ ॥ ਦੂਖ ਰੋਗ ਭਏ ਗਤੁ ਤਨ ਤੇ ਮਨੁ ਨਿਰਮਲੁ ਹਰਿ ਹਰਿ ਗੁਣ ਗਾਇ ॥ ਅਥ ਡਾਕੀ ਕੋ ॥ ਦੁਬਿਧਾ॥ ੧ੴ ਭੈਰਉ ਮ: ੩ ॥ ਦੁਬਿਧਾ ਮਨਮੁਖ ਰੋਗਿ ਵਿਆਪੈ ॥ ਪਾਠ ਕਰੈ ਵਾ ਕਰਾਵੈ ॥ ੧੦੦੦ ਤ੍ਰਿਖਾ ਰੋਗ ਕੋ ॥ ੧ੴ ਰਾਮਕਲੀ ਮ: ੫ ॥ ਕਟ ਜਨਮ ਬਿਨਸੈ ਪਾਪ ॥ ੧ੴ ਬਿਲਾਵਲੁ ਮ: ੫ ॥ ਤ੍ਰਿਸਨਾ ਬੁਝੀ ਮਮਤਾ ਗਈ ਨਾਠੇ ਭੈ ਭਰਮਾ ॥ ਪਾਠ ਪੜ੍ਹ ਪੀਵੈ ॥ ਸੰਨਯਾਸ ਕੋ॥ ੧ੴ ਬਸੰਤ ਮ: ੫ ॥ ਗੁਰ ਬਾਣੀ ਵਿਟਹੁ ਵਾਰਿਆ ॥ ਉਚੇ ਸੁਰ ਉਸ ਕੋ ਸੁਨਾਵੈ॥ ਪੁਨ:॥ ਵੈ ਪਾਠ ੧੦੦੦ ਕਰੈ ॥ ਅਥ ਮੂਰਛਾ ਕੋ ॥ ੧ੴ ਭੈਰਉ ਮ: ੫ ॥ ਰੋਗ ਕਵਨੁ ਜਾਂ ਰਾਖੈ ਆਪਿ ॥ ਉਚੇ ਸੁਰ ਪਾਠ ਕਰ ਮੂਰਛਤ ਹੌਰੀ ਕਾਨ ਮੈ ਸੁਨਾਵੈ ॥ ਅਥ ਮਦਯਤ ਕੋ ॥ ੧ੴ ਸੂਹੀ ਮ: ੫ ॥ ਮਾਈ ਮਨ ਮੇਰੋ ਮਤਵਾਰੋ ॥ ਪੜ੍ਹ ਕੈ ਫੂਕ ਪੀਵੈ ॥ ਅਥ ਧੜਕਾ ਕੋ ॥ ੧ੴ ਸਾਰਗ ਮ: ੫ ॥ ਤਾ ਤੇ ਕਰਨ ਪਲਾਹ ਕਰੈ ॥ ਜਲ ਤੇ ਪੜ੍ਹ ਪੀਵੈ ॥ ਚਿੰਤਾ ਕੋ ॥ ੧ੴ ਮਾਰੂ ਮ: ੫ ॥ ਪ੍ਰਾਨ ਸੁਖਦਾਤਾ ਜੀਆ ॥ ਅਥ ਚਿੰਤਾ ਭਯ ਕੋ ॥॥ ੧ੴ ਸਾਰੰਗ ਮ: ੫ ॥ ਠਾਕੁਰ ਤੁਮ੍ ਸਰਣਾਈ ਆਇਆ ॥ ਅਥ ਦਾਹ ਕੋ ॥ ੧ੴ ਜੈਤਸਰੀ ਮ: ੫॥ ਜਾ ਕਉ ਭਏ ਗੋਵਿੰਦ ਸਹਾਈ ॥ ਚਿਤ ਭਰਮ ਕੋ ॥ ੧ੴ ਬਿਲਾਵਲੁ ਮ: ੫ ॥ ਜਿਨ ਤੂੰ ਬੰਧਿ ਕਰ ਛੋਡਿਆ ॥ ਅਥ ਸੋਕ ਕੋ ॥ ੧ੴ ਬਿਲਾਵਲੁ ਮ: ੫ ॥ ਗੁਰ ਪੂਰਾ ਆਰਾਧਿਆ॥ ੨ ॥ ਸ਼ਬਦੋ ਕਾ ਪਾਠ ਨਿਤ ੧੦੦ ਕਰੈ ॥ ਧੂਪ ਦੀਪਾਦਿ ਬਿਧ ਸੰਜੁਗਤ ਦਿਨ ੪੦ ॥ ਦਿਨ ਐਤਵਾਰ ॥ ਕੜਾਹ ਪ੍ਰਸਾਦਿ ਕਰਾਇ ਬ੍ਰਤਾਇ ॥ ਅਥ ਉਨਮਾਦ ਕੋ ॥ ੧ੴ ਬਿਲਾਵਲੁ ਮ: ੫ ॥ ਸਾਧਸੰਗਤਿ ਕੈ ਬਾਸਬੈ ॥ ੧ ॥ ੧ੴ ਬਿਲਾਵਲੁ ਮ: ੫ ॥ ਭੈ ਤੇ ਉਪਜੈ ਭਗਤਿ॥ ਘ੍ਰਿਤ ਤੇ ਪੜੈ ਵਾਰ ੧੦੮ ਸੋ ਘ੍ਰਿਤ ਪਿੰਡੇ ਮਲੇ ਔਰ ਪਿਲਾਵੈ ॥ ਪਾਠ ੧੦੦੦੦੦ ਕਰਾਵੈ॥ ਭੈ ਭਰਮ ਉਨਮਾਦ ਜਾਇ ॥ ਅਥ ਉਨਮਾਦ ਭੂਤ ਭੈ ਭਰਮ ਤੇ ॥ ੧ੴ ਸਾਰੰਗ ਮ: ੫ ॥ ਜਾਤੇ ਸਾਧੂ ਸਰਣਿ ਗਹੀ ॥ ੧ੴ ਬਿਲਾਵਲੁ ਮ: ੫ ॥ ਬੰਧਨ ਕਾਟੇ ਆਪਿ ਪ੍ਰਭਿ ॥ ਪਾਠ ਕਰੈ ੧੧੦੦੦ ਪੁਨ : ਭੂ ਪਰ ਬੈਠਾਰ ਰੋਗੀ ਕੋ ਝਾੜਾ ਕਰੈ ॥ ਵਾਰ ੪੦ ਨਾਲੇ ਧੂਪ ਧੁਖਾਇ॥

ਚੰਦਨ ਹਿੰਗ ਰੀਧਕ ਲੋਹਬਾਣ ਗੁਗਲ ਮਾਰਛੜ ਸੋ ਝਾੜੈ ॥ ਅਥ ਮ੍ਰਿਗੀ ਕੋ ॥ ੧ੳ ਭੈਰਉ ਮ: ੫ ॥ ਦਸ ਮਿਰਗੀ ਸਹਜੇ ਬੰਧਿ ਆਨੀ ॥ ਸਦਾ ਪਾਠ ਕਰਤਾ ਰਹੈ ॥ ਜੋ ਔਖਦੀ ਬਰਤੈ ਸਭ ਪਰ ਪੜ੍ਹ ਲਏ ॥ ਜਲਾਦਿਕ ਪਰ ॥ ਅਥ ਬਾਤ ਰੋਗ ਕੋ ॥ ੧ੳ ਬਿਲਾਵਲੁ ਮ: ੫॥ ਤਾਤੀ ਵਾਉ ਨ ਲਗਈ ॥ ਆਸਾ ਮ: ੫ ॥ ਜਾ ਕਾ ਹਰਿ ਸੁਆਮੀ ੧੦੦੦੦੦ ਕਰੈ ਬਾਤ ਸਭ ਰਖਿਆ ਹੋਇ ॥ ਅਥਵਾਤ ਕਰਤ ਕੋ ॥ ੧ੳ ਭੈਰਉ ਮ: ੫ ॥ ਊਠਤ ਸੁਖੀਆ ਬੈਠਤ ਸੁਖੀਆ ॥ ਘ੍ਰਿਤ ਤੇ ਪੜ੍ਹ ਖਾਵੈ ॥ ਔਰ ਰਾਤ ਦਿਨ ਬੈਠਤੇ ਚਲਤੇ ਪੜਤਾ ਰਹੈ॥ ਜੇਤਾ ਕਾਲ ਰੋਗ ਨ ਜਾਵੈ ॥ ਤਰਨਤਾਰਨ ਕਾ ਇਸ਼ਨਾਨ ਕਰੈ ॥ ਅਥ ਉਰੰ ਸਭ ਕੋ ॥ ੧ੳ ਸਾਰਗ ਮ: ੫ ॥ ਹਰਿ ਕੇ ਨਾਮ ਕੀ ਗਤਿ ਠਾਂਢੀ ॥ ਇਸ ਕਾ ਪਾਠ ਸਰੀਰ ਕੋ ਫੂਕੈ॥ ਵਾਰ ੪੦ ਦਿਨ ੮੦ ਜੁਗਤ ਸੋ ਪਾਠ ਕਰੈ ॥ ਵਾ ਕਹਾਵੈ ॥ ਜੋ ਪਾਠ ਕਰਣ ਬੈਠੇ ਨਿਤ ਤਿਸਕੋ ਪ੍ਰਸਾਦਿ ਛਕਾਵੈ ॥ ਪੀਛੇ ਬਸਤ੍ਰ ਮਾਇਆ ਅਰਦਾਸ ਕਰਾਵੈ ॥ ਜੈਸੀ ਸਕਤ ॥ ਆਦਿ ਸਬਦਕ ॥ ੧ੳ ਕਾਰ ਸਰਬ ਕੇ ਆਦਿ ਪੜ੍ਹ ਲੈਣਾ ॥ ਅਥ ਸੂਲ ਰੋਗ ਕੋ ॥ ੧ੳ ਭੈਰਉ ਮ: ੫ ॥ ਲੇਪੁ ਨੁ ਲਾਗੋ ਤਿਲ ਕਾ ਮੂਲਿ ॥ ਜਲ ਕੇ ਪਰ ਪੜ੍ਹ ਪਲਾਵੈ ॥ ਵਾਰ ੨੧ ਪਾਠ ੧੦੦੦ ਕਰ ਲਏ ॥ ਅਥ ਉਦਾ ਬ੍ਰਤੈ ॥ ੧ੳ ਧਨਾਸਰੀ ਮ: ੫ ॥ ਚਤੁਰ ਦਿਸਾ ਕੀਨੋ ਬਲੁ ਅਪਨਾ ॥ ਇਸ ਕਾ ਪਾਠ ਕਰੈ ਪਾਠ ੨੫੦੦੦ ਨਿਤਨੇਮ ਕਰੈ ॥ ਅਥ ਅਫਾਰਾ ਕੋ ॥ ਜੋ ਜੋ ਸ਼ਬਦ ਕਰਨਾ ਹੋਇ ਸਭ ਕੇ ਆਦਿ ਪ੍ਰਸਾਦਿ ਕਰ ਅਰਦਾਸ ਕਰੈ ਬ੍ਰਤਾਵੈ ॥ ਪਾਠ ਕਰੈ ॥ ਅਥ ਅਫਾਰਾ ਕੋ ॥ ੧ੳ ਬੈਰਾੜੀ ਮ: ੫ ॥ ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥ ੧੦੦ ਨਿਤਨੇਮ ਏਕ ਵਖਤ ਭਜਨ ਕਰੈ ਦਿਨ ੪੦ ॥ ਗੁਲਮ ਰੋਗੇ ॥ ੧ੳ ਭੈਰਉ ਮ: ੫ ॥ ਗੁਰ ਮਿਲਿ ਤਿਆਗਿਓ ਦੂਜਾ ਭਾਉ ॥ ਪੜ੍ਹ ਪੜ੍ਹ ਗੁਲਮ ਪਰ ਕਰਦ ਨਾਲ ਝਾੜਾ ਕਰੈ ॥ ਵਾਰ ੨੧ ਪਹਿਲੇ ੧੦੦੦੦੦ ਕਰੈ ॥ ਅਥ ਹਿਰਦੇ ਰੋਗੇ ॥ ੧ੳ ਬਿਲਾਵਲੁ ਮ: ੫ ॥ ਹਰਿ ਹਰਿ ਹਰਿ ਆਰਾਧੀਐ ॥ ਛਟੀ ਨਾਲ ਝਾੜਾ ਕਰੈ ॥ ਘ੍ਰਿਤ ਤੇ ੨੧ ਵਾਰ ਤੇ ਖਾਵੈ ਪ੍ਰਿਥਮੈ ੧੦੦੦੦੦ ਜਪੈ ਤਾਂ ਸਿਧ ਹੋਇ ॥ ਅਥ ਉਰਗ ਕੋ ॥ ੧ੳ ਸੂਹੀ ਮ: ੪ ॥ ਜਿਨ ਕੈ ਅੰਤਰਿ ਵਸਿਆ ਮੇਰਾ ਹਰਿ ॥ ਜਲ ਘੋਲ ਪੀਵੈ ॥ ੧੧੦੦੦ ਪਹਿਲੇ ਕਰ ਲਏ ॥ ਅਥ ਮੂਤ੍ਰ ਕ੍ਰਿਛ ਕੋ ॥ ੧ੳ ਬਿਲਾਵਲੁ ਮ: ੫ ॥ ਰੋਗੁ ਮਿਟਾਇਆ ਆਪਿ ਪ੍ਰਭਿ ਉਪਜਿਆ ਸੁਖੁ ਸਾਂਤਿ ॥ ਪਾਠ ੧੦੦੦ ਕਰੈ ਜਲ ਮੰਤ੍ਰ ਇੰਦ੍ਰੀ ਕੋ ਛੀਟੈ ਮਾਰੈ ॥ ਅਥ ਮੂਤ੍ਰ ਘਾਤ ਕੋ ॥ ੧ੳ ਪ੍ਰਭਾਤੀ ਮ: ੫ ॥ ਗੁਰੁ ਪੂਰਾ ਪੂਰੀ ਤਾ ਕੀ ਕਲਾ ॥ ਪਾਠ ਕਰਤਾ ਰਹੈ ॥ ਦਿਨ ੩੧ ਜੇਤਾ ਹੋਇ ਆਵੈ ॥ ਸੁਜਾਕਾ ਜਾਇ ॥ ਲੱਸੀ ਪੜ੍ਹ ਪੀਵੈ ॥ ਜੇ ਅੰਦ੍ਰ ਬੈਠਾ ਦਿਨ ੪੦ ਧੂਪ ਦੀਪਾਦ ਕਰ ਰਾਤ੍ਰੀ ਪੜ੍ਹੈ ਤੋ ਉਸਦਾ ਪੜਦਾ ਕੋਊ ਨ ਖਿਲੈ ॥ ਅਥ ਪੱਥਰੀ ਰੋਗ ਕੋ ॥ ੧ੳ ਪ੍ਰਭਾਤੀ ਮ: ੫ ॥ ਸਗਲੇ ਦੂਖ ਮਿਟੇ ਸੁਖ ਦੀਏ ਅਪਨਾ ਨਾਮੁ ਜਪਾਇਆ ॥ਪਾਠ ਕਰਦਾ ਰਹੈ ॥ ਨਿਤਨੇਮ ਬਹੁਕਾਲ ॥ ਅਥ ਪ੍ਰਮੇਹ ਕੋ ॥ ੧ੳ ਆਸਾ ਮ: ੫ ॥ ਜਾ ਕੈ ਸਿਮਰਨਿ ਸੁਖ ਨਿਵਾਸੁ ॥ ਪਾਠ ਕਰੈ ਤਾ ਸ੍ਰੀ ਅੰਮ੍ਰਿਤਸਰ ਇਸ਼ਨਾਨ ਕਰੈ॥ ਵਾਰ ੨੧ ਪਾਠ ੧੦੦੦ ॥ ਅਥ ਮੇਦਕੋ ॥ ੧ੳ ਆਸਾ ਮ: ੫ ॥ ਜਿਸੁ ਸਿਮਰਤ ਦੂਖੁ ਜਾਇ ॥ ਪਾਠ ਕਰਤਾ ਰਹੈ ਅਨਗਿਣਤ॥ ਉਦਰ ਰੋਗ ॥ ੧ੳ ਸੋਰਠਿ ਮ: ੫ ॥ ਸੁਖੀਏ ਕਉ ਪੇਖੈ ਸਭ ਸੁਖੀਆ ॥ ਇਸਕਾ ਪਾਠ ਜਾਗਤੇ ਸੁਤੇ ਬੈਠਤੇ ਫਿਰਤੇ ਕਰਤੇ ਰਹੈ ॥ ਅਥ

ਲਿਫ ਕੋ ॥ ੧ੴ ਟੋਡੀ ਮ: ੫ ॥ ਨੀਕੇ ਗੁਣ ਗਾਉ ॥ ਲਿਫ ਕੇ ਉਪਰ ਗਦੀ ਰੱਖ ਕੇ ਕਰਦ ਸੇ ਪੜ੍ਹ ਪੜ੍ਹ ਝਾੜਾ ਕਾਟੈ ਦਿਨ ੨੧ ਪੜੈ ਵਾਰ ੨੧ ਪ੍ਰਿਥਮੈ ਪਾਠ ੨੫000 ਕਰੈ ਤੇ ਪ੍ਰਸਾਦਿ ਬ੍ਰਤਾਵੈ ॥ ਸੋਬ ਰੋਗੇ ॥ ੧ੴ ਪ੍ਰਭਾਤੀ ਮ:੫ ॥ਸਤਿਗੁਰਿ ਪੂਰੈ ਨਾਮੁ ਕੀਆ ॥ ਪੜ੍ਹ ਪੜ੍ਹ ਦੇਹੀ ਪਰ ਫੂਕੈ ਮਾਰੈ ਜੇਤਾ ਕਾਲ ਰੋਗਨ ਜਾਵੈ ॥ ਅਥ ਅੰਡ ਪੈ ਬਿਧ ਕੋ ॥ ੧ੴ ਸਾਰਗ ਕਬੀਰ ਜੀ ॥ ਹਰਿ ਬਿਨ ਕਉਨੁ ਸਹਾਈ ॥ ਦੂਖ ਬਾਪੜੇ ਤੇਲ ਮਲੈ ॥ ਅਥਸਿਲੀ ਪਦ ਕੋ ॥ ੧ੴ ਸਾਰੰਗ ਮ: ੫ ॥ ਚਰਨ ਗੋਬਿੰਦ ਮਾਰਗ ॥ ਵੈ ਪੜ ਧੋਵੈ ਤਪਦ ਜਲ ਸੋਪਾਦ ਮੁਖ ਤੇ ਪਾਠ ਕਰਤਾ ਰਹੈ ॥ ਅਥਵਰਨ ਰੋਗ ਕੋ ॥ ੧ੴ ਗੋਂਡ ਮ: ੫ ॥ ਹਰਿ ਹਰਿ ਨਾਮੁ ਜਪਹੁ ਮੇਰੇ ਮੀਤ ॥ ਪੜ੍ਹ ਬਰਣ ਪੈ ਫੂਕੈ ਵਾਰ ੨੧ ॥ ਅਥ ਅੰਤ੍ਰ ਬਰਣ ਕੋ ॥ ੧ੴ ਸੋਰਠਿ ਮ: ੫ ॥ ਪ੍ਰਮੇਸਰ ਦਿਤਾ ਬੰਨਾ ॥ ਜਲ ਮੈ ਪੜ੍ਹ ਫੂਕ ਪੀਵੈ ॥ ਪਾਠ ਵੀਰਵਾਰ ੧000 ਕਰੈ ॥ਅਥ ਭਗਨ ਅਥ ਕੋ ॥ ੧ੴ ਸੋਰਠਿ ਮ: ੫ ॥ ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ ॥ ਵਾਰ ੨੧ ਤੇਲ ਮੰਤ੍ਰ ਅਸਥੀ ਉਪਰ ਪਾਵੈ ॥ ਪਾਠ ੧00000 ਕਰੈ ਵਾ ਕਰਾਵੈ ਪੂਰਬੋਕਤ ॥ ਅਥ ਭਗਿੰਦ੍ਰ ਕੋ ॥ ੧ੴ ਸੋਰਠਿ ਮ: ੫ ॥ ਸਿਮਰਉ ਅਪੁਨਾ ਸਾਂਈ ॥ ਪੜ੍ਹ ਕੇ ਜਲ ਸੇ ਧੋਵੈ ॥ ਪਾਠ ਕਰਦਾ ਰਹੈ ॥ ਪਾਠ ੧0000 ਕਰੈ ॥ ਅਥ ਗੰਡ ਮਾਲ ਰੋਗ ਕੋ ॥ ੧ੴ ਮਾਰੂ ਮ: ੧ ॥ ਆਤਮ ਰਾਮੁ ਰਾਮੁ ਹੈ ਆਤਮ ॥ ਏਹ ਪੜ੍ਹ ਗੁਰੂ ਜੀ ਕੇ ਪਾਉ ਛੁਅਾਇ ॥ ਪਾਠ ੨੫000 ਕਰੈ ॥ ਬਿਬ੍ਰਧ ਕੋ ॥ ੧ੴ ਬਿਲਾਵਲੁ ਮ: ੫ ॥ ਚਰਨ ਕਮਲ ਪ੍ਰਭ ਹਿਰਦੈ ਧਿਆਏ ॥ ਪੜੇ ੧000 ਪਾਠ ਕਰੈ ਪੜਕੇ ਫੂਕਾਂ ਮਾਰੈ॥ ਅਥ ਸੂਕ ਰੋਗ ਕੋ ॥ ੧ੴ ਸੋਰਠਿ ਮ: ੫ ॥ ਜਨਮ ਜਨਮ ਕੇ ਦੂਖ ਨਿਵਾਰੈ ॥ ਫੁਨਸੀਓ ਪਰ ਪੜ੍ਹ ਫੂਕੇ ਵਾਰ ੨੧ ਪਾਠ ੧੧000 ਪਹਿਲੋਂ ਕਰ ਲਏ ॥ ਗੁਰ ਵਾਰੋ ॥ ਅਥ ਕਸ਼ਟ ਰੋਗ ਕੋ ॥ ੧ੴ ਬਿਲਾਵਲੁ ਮ: ੫ ॥ ਰੋਗੁ ਮਿਟਾਇਆ ਆਪਿ ਪ੍ਰਭਿ ॥ ੧ ॥ ੧ੴ ਰਾਮਕਲੀ ਮ: ੫ ॥ ਗੁਰੁ ਪੂਰਾ ਮੇਰਾ ਗੁਰੁ ਪੂਰਾ ॥ ੨ ॥ ੧ੴ ਸਿਰੀਰਾਗੁ ਮ: ੧ ॥ ਇਕੁ ਤਿਲੁ ਪਿਆਰਾ ਵੀਸਰੈ ॥ ੩ ॥ ੧ੴ ਬਿਲਾਵਲੁ ਮ: ੫ ॥ ਰਾਖੁ ਸਦਾ ਪ੍ਰਭ ਆਪਨੈ ਸਾਥ ॥ ੪ ॥ ੧ੴ ਸਤਿਨਾਮੁ ਏਹ ਪੰਜ ਸ਼ਬਦ ਪੜੇ ਆਪ ਪਾਠ ਕਰਤਾ ਰਹੇ ॥ ਔਰ ਤਰਨਤਾਰਨ ਕਾ ਇਸ਼ਨਾਨ ਕਰੇ ॥ ਤੇ ਬਿਧ ਪੂਰਬ ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਪਾਠ ਕਰਾਵੈ ॥ ਜੇ ਪੰਜ ਸਿਖ ਬੈਠਾਲ ਕੇ ੫ ਸ਼ਬਦੋਂ ਕਾ ਪਾਠ ਕਰੇ ॥ ਬਿਧ ਸੋ ਜੁਗਤ ਤੋਂ ਕਸ਼ਟ ਜਾਇ ॥ ਅਥ ਸੀਤ ਪਿਤ ਕੋ ॥ ੧ੴ ਟੋਡੀ ਮ: ੫ ॥ ਸ੍ਵਾਮੀ ਸਰਨਿ ਪਰਿਓ ਦਰਬਾਰੇ ॥ ਮ੍ਰਿਚਾਂ ਪੜ੍ਹ ਖੁਲਾਵੈ ਪਾਠ ੧0000 ਕਰੈ ॥ ਅਮਲ ਪਤ ਕੋ ॥੧ੴ ਸੋਰਠਿ ਮ: ੫ ॥ ਗੁਰ ਅਪੁਨੇ ਬਲਿਹਾਰੀ॥ ਜਲ ਭੋਜਨ ਔਖਧ ਜੋ ਖਾਇ ॥ ਤਿਸ ਪਰ ਪੜ੍ਹ ਲਏ ॥ ਬਿਸੂਪੇ ॥ ੧ੴ ਭੈਰਉ ਮ: ੫॥ ਹਉਮੈ ਰੋਗੁ ਮਾਨੁਖ ਕਉ ਦੀਨਾ ॥ ਮਾਨੁਖ ਰੋਗ ॥ ਪੜ੍ਹ ਮਖਣ ਪਿੰਡੇ ਮਲੇ ਪਾਠ ੧00000 ਕਰੈ ॥ ਅਥ ਬਿਸਫੋਟ ਕੋ ॥ ੧ੴ ਸਾਰੰਗ ਮ: ੫ ॥ ਅਗਮ ਅਗਾਧਿ ਸੁਨਹੁ ਜਨ ਕਥਾ॥ ਮਖਣ ਤੇ ਪੜ੍ਹ ਲਵੈ ॥ ਪੂਰਬੋਕਤ ॥ ਅਥ ਅਗਨ ਦਗਧ ਕੋ ॥ ੧ੴ ਸੋਰਠਿ ਵਾਰ ੪,੩॥ ਹਉਮੈ ਜਲਤੇ ਜਲਿ ਮੁਏ ॥ ਤੇਲ ਤੇ ਪੜ੍ਹ ਲਾਇ ਦਿਨ ੨੧ ਪਾਠ ਅਨੇਮੀ ਕਰੈ ॥ ਅਥ ਨਾਰਵੇ ਕੋ ॥ ੧ੴ ਬਿਲਾਵਲੁ ਮ: ੫ ॥ ਬੰਧਨ ਕਾਟ ਆਪਿ ਪ੍ਰਭਿ ਹੋਇ ॥ ਪੜਤਾ ਰਹੈ॥ ਆਕ ਪਤ੍ਰ ਪਰ ਪੜ੍ਹ ਬੰਧੈ ॥ ੧0000 ਪਾਠ ਕਰੈ ॥ ਅਥ ਮਸੂਰਕਾ ਕੋ ॥ ੧ੴ ਗੋਉੜੀ

ਮ: ੫॥ ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਪਾਠ ਦਿਨ ੨੧ ॥ ਕਰੇ ਰੋਜ ਏਤਹੀ ॥ ਪੁਨ: ਡੇਕ ਦੀ ਡਾਲੀ ਕਰੈ ॥ ਢਲ ਦੇ ਪੜ੍ਹੇ ਨਾਲ ॥ ਚੰਦਨ ਮੇਵਾ ਬਦਾਮ ਅਕਾਸ ਵੇਲ ਖੰਡ ਛੁਹਾਰੇ॥ ਕੇਸਰ ਗਿਰਮਾਇਨ ਸਰਪ ਕੀ ਧੂਣੀ ਦੇਣੀ ॥੫ ਪੰਜ ਦਿਨਾਂ ਥੀ ਉਪਰੰਤ ਦੇਵੈ ॥ ਮਾਤਾ ਰੋਗ ਜਾਇ॥ ਅਥ ਮਧੂਰਾ ਕੋ ॥ ੧ੳ ਸੋਰਠਿ ਮ: ੫ ॥ ਸਦਾ ਸਦਾ ਹਰਿ ਜਾਪੇ ॥ ਸੋਨਾ ਮੋਤੀ ਤੇ ਪੜ੍ਹ ਧੋਇ ਪਲਾਵੈ ॥ ਸੇਵਦ ਫੂਲ ਪਹਿਰਾਵੈ ॥ ਦਿਨ ੧੨ ਪਾਠ ਕਰੇ ੨੦੦੦ ਦਿਨ ੧੨ ਮੈ ॥ ਅਥ ਹਸਤ ਰੋਗ ਕੋ ॥ ਸਵਯੇ ॥ ਸਚੁ ਤੀਰਥੁ ਸਚੁ ਇਸਨਾਨੁ- ੧ੳ ਆਸਾ ਮ: ੫ ॥ ਜਾ ਕੈ ਸਿਮਰਨਿ ਸੁਖ ਨਿਵਾਸ ॥ ਜਲ ਤੇ ਪੜ੍ਹ ਬੁਲ ਧੋਵੈ ॥ ਅਥ ਦੰਤ ਰੋਗ ਕੋ ॥ ੧ੳ ਆਸਾ ਮ: ੪ ॥ ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥ ਦੰਤੋ ਮੈ ਪੜੈ ਦੰਤ ਫੇਰੇ ॥ ਰਾਤ ਦਿਨ ਅਨੇਮ ਪੜੈ ॥ ਅਥ ਰਸਨਾ ਰੋਗ ਕੋ॥ ੧ੳ ਟੋਡੀ ਮ: ੫ ॥ ਰਸਨਾ ਗੁਣ ਗੋਪਾਲ ਨਿਧਿ ਗਾਇਨ ॥ ੧ੳ ਸਾਰਗ ਮ: ੫ ॥ ਰਸਨਾ ਰਾਮ ਕਹਤ ਗੁਣ ਸੋਹੰ ॥ ੧ੳ ਸਾਰਗ ਮ: ੫ ॥ ਰਸਨਾ ਜਪਤੀ ਤੂਹੀ ਤੂਹੀ॥ ੧ੳ ਸਾਰਗ ਮ: ੫ ॥ ਜਿਹਵੇ ਅੰਮ੍ਰਿਤ ਗੁਣ ਹਰਿ ਗਾਉ ॥ ਇਨ ਚਾਰੋਂ ਸ਼ਬਦੋ ਕਾ ਪਾਠ ਕਰੈ ਵਾ ਕਰਾਵੈ॥ ੧੦੦੦੦ ॥ ਅਥ ਤਾਲੂ ਰੋਗ ਕੋ ॥ ੧ੳ ਬਿਲਾਵਲੁ ਮ: ੫ ॥ ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ ॥ ਪਾਠ ੧੦੦੦੦ ਕਰੈ ॥ ਪ੍ਰਸ਼ਾਦਿ ਬ੍ਰਤਾਵੈ ॥ ਸੁਖ ਹੋਇ ॥ਅਥ ਕੰਠ ਰੋਗ ਕੋ ॥ ੧ੳ ਬਸੰਤੁ ਮ: ੫ ॥ ਰੋਗ ਮਿਟਾਏ ਪ੍ਰਭੂ ਆਪਿ ॥ ਏਹ ਮੰਤ੍ਰ ੧੦੦੦ ਪੜ੍ਹ ਪੜ੍ਹ ਕੇ ਜਲ ਤੇ ਗਰਾਰੇ ਕਰੈ ਸੁਖ ਹੋਵੈ ॥ ਅਥ ਕਸ਼ਟ ਰੋਗ ਕੋ ॥ ੧ੳ ਬਿਲਾਵਲੁ ਮ: ੫ ॥ ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥ ਤੇਲ ਪਰ ਪਾਠ ੧੦੦੦ ਕਰ ਕੰਨੀ ਪਾਵੈ ॥ ਅਥ ਨਾਸਕਾ ਰੋਗ ਕੋ ॥ ੧ੳ ਸੋਰਠਿ ਮ: ੫ ॥ ਗਏ ਕਲੇਸ ਰੋਗ ਸਭਿ ਨਾਸੇ ॥ ਫੂਲੋ ਪਰ ਪੜ੍ਹ ਸੋਗੰਧ ਲੇਵੈ ਪਾਠ ੧੧੦੦੦ ਅਥ ਨੇਤ੍ਰ ਰੋਗ ਕੋ ॥ ੧ੳ ਸਾਰਗ ਮ: ੫ ॥ਨੈਨਹੁ ਦੇਖਿਓ ਚਲਤੁ ਤਮਾਸਾ ॥੧ੳ ਬਸੰਤੁ ਮ: ੫ ॥ ਮਿਲਿ ਪਾਣੀ ਜਿਉ ਹਰੇ ਬੂਟ ॥ ੧ੳ ਸਾਰਗ ਮ: ੫ ॥ਅੰਧੇ ਖਾਵਹਿ ਬਿਸੂ ਕੇ ਗਟਾਕ ॥ ਇਹ ਦੋ ਸ਼ਬਦ ਜਲ ਉਤੇ ਪੜ੍ਹ ਨੇਤ੍ਰ ਧੋਵੈ ਜੋ ਦਾਰੂ ਪਾਵੈ ॥ਤਿਸ ਪਰ ਪੜ੍ਹ ਲੇਵੈ ਵਾਰ ੪੦ ਤਾ ਪਾਇ ॥ ਸੁਖ ਹੋਇ॥ ਅਥ ਸੀਸ ਰੋਗ ਕੋ ॥ ੧ੳ ਆਸਾ ਮ: ੫ ॥ ਅਉਖਧੁ ਖਾਇਓ ਹਰਿ ਕੋ ਨਾਉ ॥ ੨੧ ਵਾਰ ਪੜ੍ਹ ਮਥਾ ਪਕੜ ਦੋਨੋ ਪੁੜਪੁੜੀ ॥ ਸੋ ਰਵ ਅੰਤ੍ਰ ਬਾਹਰ ਦੋਨੋ ਕਾਲ ਪਾਠ ੧੦੦੦ ਕਰੈ ॥ ਅਥ ਵੀਰਜ ਰੋਗ ਕੋ ॥ ੧ੳ ਆਸਾ ਮ: ੫ ॥ ਛੰਤ ॥ਭਿੰਨੀ ਰੈਨੜੀਐ – ਰਾਤ੍ਰੀ ਕੋ ਦੂਧ ਮੰਤ੍ਰ ਕੇ ਪੀਵੇ ਅਰ ਨਾਲ ਕਾਮਦੇਵ ਕਾ ਧਿਆਨ ਕਰੇ ਪਾਠ ੨੫੦੦ ਘ੍ਰਿਤ ਪੀਵੈ ਖੰਡ ਪਾਏ ਦੁਧ ਪੀਵੈ ਮੰਤ੍ਰ ਕੇ ॥ ਅਥ ਇਸਤ੍ਰੀ ਰੋਗ ਕੋ ॥ ੧ੳ ਧਨਾਸਿਰੀ ਮ: ੫ ॥ ਅਉਖਧੁ ਤੇਰੋ ਨਾਮੁ ਦਇਆਲ॥ ਜਲ ਮੰਤ੍ਰ ਕੇ ਦੇਯ ॥ ਪੀਵੈ ਪਰਦਰ ਜਾਇ ॥ ਗ੍ਰਭ ਮੈ ਪੀੜਾ ਨ ਹੋਇ॥ ੧ੳ ਆਸਾ ਮ: ੫ ॥ ਗੁਰੁ ਮੇਰੈ ਸੰਗਿ ਸਦਾ ਹੈ – ਇਸ ਮੰਤ੍ਰ ਸੇ ਜਲ ਮੰਤ੍ਰ ਕਰ ਗ੍ਰਭ ਇਸਤ੍ਰੀ ਕੋ ਹੋਇ ॥ ਪੁਤ੍ਰ ਕੇ ਵਾਸਤੇ ਸਵਾ ਲਾਖ ੧੦੦੦੦੦ ਜਾਪ ਕਰਾਇ ਪ੍ਰਸ਼ਾਦਿ ਬ੍ਰਤਾਇ ॥ ਗੁਰਦੁਵਾਰੇ ਵਾਰ ਤੇ ਅਰੰਭੇ ਬਿਧ ਵਤ ਕਰੇ ਪੁਤ੍ਰ ਹੋਇ ॥ ਅਥ ਗ੍ਰਭ ਸ੍ਰਬਤ ਕੇ ॥ ੧ੳ ਗੋਂਡ ਮ: ੫ ॥ ਜਾ ਕਉ ਰਾਖੈ ਰਾਖਣਹਾਰੁ ॥ ਇਹ ਮੰਤ੍ਰ ਲਿਖ ਪਾਵੈ ਅਰ ਧੋਯੇ ਪਲਾਵੈ॥ ਧੂਪ ਦੇਵੈ ਤੀਨੋ ਕੀ ਬਿਧ ਹੈ ॥ ੧ੳ ਗੂਜਰੀ ਮ: ੫ ॥ ਕਾਹੇ ਰੇ ਮਨ ਚਿਤਵਹਿ ਉਦਮੁ॥

ਇਹ ਪਾਠ 2000 ਕਰੇ ਲੋਮ ਸੋਮਵਾਰ ਜਾਪ ਪੂਰਾ ਹੋਵੈ ॥ ਜੋ ਇਸਤ੍ਰੀ ਕੋ ੨੧ ਦਿਨ ਕੂਪ ਕਾ ਜਲ ਮੰਤ੍ਰ ਪਿਲਾਵੈ ॥ ੨੨ ॥ ਰਿਤ ਪੀਛੇ ਇਸ਼ਨਾਨ ਕਰ ਪੀਵੈ ਤਾਂ ਗ੍ਰਭ ਠਹਿਰੇ॥ ਜੋ ਲਿਖ ਦਿਖਾਵੈ ਵਾ ਘੋਲ ਪਿਲਾਵੈ ॥ ਵਾ ਚੋਲੀ ਸਾਥ ਬਾਂਧੈ ॥ ਤੌ ਅੜੀ ਕੋ ਪ੍ਰਸੂਤ ਸ਼ੀਘਰ ਹੋਵੈ ॥ ਔਰ ਚੰਮਕ ਪਖਾਨ ਉਸਕੈ ਕਟ ਬਾਂਧੈ ॥ ਅਥ ਬਾਲ ਰੋਗ ਕੋ ॥ ੧ੴ ਆਸਾ ਮ: ੫ ॥ ਤੂ ਬਿਅੰਤੁ ਅਵਿਗਤੁ ਅਗੋਚਰੁ - ਬਾਲਕ ਕੀ ਰਖਿਆ ਕੋ ਪਾਵੈ॥ ਪੂਰਬ ਬਹੁ ਪ੍ਰਕਾਰ ਕਹਾ ਹੈ ॥ ਬਿਖ ਹਰਣੰ ॥ ਟੂਕ ॥ ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ ॥ ਜਿਸ ਕੋ ਸਰਪ ਲੜੇ ॥ ਇਸ ਮੰਤ੍ਰ ਸੇ ਝਾੜੈ ॥ ਕਰੇ ਡੇਕ ਦੀ ਡਾਲੀ ਸੇ ॥ ਪਾਠ ਪਹਲੇ ੧੧000 ਕਰ ਲਏ ਤਾ ਝਾੜਾ ਕਰੇ ॥ ੧ੴ ਮਿਲਾਰ ਮ: ੨ ॥ ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ ॥ ਇਸ ਕਾ ਸਵਾਲਖ ੧00000 ਪਾਠ ਕਰੇ ਜਾਪ ਬਿਧ ਪੂਰਬਕ ਕਰੇ ॥ ਫੇਰ ਨਿੰਮ ਕੀ ਡਾਲੀ ਸੋ ਝਾੜਾ ਕਰੇ ਵਾਰ ੨੧ ਸਰਪ ਬਿਖ ਦੂਰ ਹੋਇ ॥ ੧ੴ ਮਿਲਾਰ ਮ: ੫ ॥ ਦੁਸਟ ਮੁਏ ਬਿਖੁ ਖਾਈ ਰੀ ਮਾਈ ॥ ਬਿਖ ਤੇ ਪਾਠ ੧00000 ਪੁਨ: ਜਲ ਮੰਤ੍ਰ ਕੇ ਪਲਾਵੈ ॥ ੧ੴ ਮਿਲਾਰ ਮ: ੧ ॥ ਦੁਖ ਮਹੁਰਾ ਮਾਰਣ ਹਰਿ ਨਾਮੁ ॥ ਜਲ ਪੜ੍ਹ ਪੀਵੈ = ਸੰਖਿਆ ਅਫੀਮ ਆਦਿ ਬਿਖ ਜਾਇ ॥ ੧ੴ ਸਾਰਗ ਮ: ੫ ॥ ਅਬ ਮੋਰੋ ਪੰਚਾ ਤੇ - ਬਿਸ ਲੋੜੇ ਕੋ ਝਾੜੇ ॥ ਜਾਪ ਪ੍ਰਿਥਮ ਕਰ ਲਏ ੧000॥ ੧ੴ ਬਸੰਤੁ ਮ: ੩ ॥ ਕ੍ਰਿਪਾ ਕਰੇ ਸਤਿਗੁਰੂ ॥ ਜਹਾ ਕੰਰਮ ਪੜੇ ਤਹਾਂ ਜਲ ਮੰਤ੍ਰ ਕਰ ਤੇ ਧੁਲਾਵੈ ॥ ਪਾਠ ੧000 ਕਰ ਕਏ ॥ ੧ੴ ਭੈਰਉ ਮ: ੩ ॥ ਹਉਮੈ ਮਾਇਆ ਮੋਹਿ ਖੁਆਇਆ ॥ ਦੁਖੁ ਖਟੇ ਦੁਖ ਖਾਇ ॥ ਸਵਾ ਲਖ ੧00000 ਪਾਠ ਕਰੇ ॥ ੨੩000 ਹੋਮ ਕਰੇ॥ ਗੜਘ੍ਰਿਤ ਤਿਲ ਬੇਰ ਸਮਧਾ ਜਗਾਵੈ ॥ ਸਵਾਹਾ ਪੜ੍ਹ ਛਿਟੇ ਦੇਵੈ ॥ ਦੂਧ ਭਾਤ ਖਾਵੈ ਗਿਦੜ ਕੁਤੇ ਲੜੇ ਦਾ ਹਲਕ ਉਤਰੇ ॥ ਪਉੜੀ ॥ ਨਿੰਮੁ ਬਿਰਖੁ ਬਹੁ ਸੰਚੀਐ - ਪੜ੍ਹ ਮ੍ਰਿਚਾਂ ਨਿਮ ਘੋਟ ਪਿਲਾਵੈ ਬਿਖ ਉਤਰੇਗਾ ਪਾਠ ੨0000 ॥ ੧ੴ ਰਾਮਕਲੀ ਮ: ੧॥ ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ ॥ ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ ॥ ਸਰਪ ਕੀ ਰਖਿਆ ਤੇ ਪੜੇ ੨000 ॥ ੧ੴ ਸਾਰਗ ਮ: ੫ ॥ ਮਾਖੀ ਰਾਮ ਕੀ ਤੂ ਮਾਖੀ ॥ ਮਖੀਰਲਾ ਮਛਰ ਲੜੇ ਤੇ ਪੜੇ ॥ ਜਿਹ ਬਿਖ ਹਰਨ ਸ਼ਬਦ ਹੈ ॥ ਤਿਨੋ ਕਾ ਪਾਠ ਪੰਜ ਸਿਖਾਂ ਕੋਲੋ ਕਰ ਕਰਾਵੈ ॥ ਪੂਰਬੋਕ ਤੋ ਬਿਖ ਸਰਪਾਦਿ ਭੈ ਦੂਰ ਹੋਇ ॥ ੧ੴ ਬਿਲਾਵਲੁ ਮ: ੫ ॥ ਰੋਗੁ ਮਿਟਾਇਆ ਆਪਿ ਪ੍ਰਭਿ॥ ਨੀਲੀ ਟਲੀ ਅਗਲ ਗਾਵੈ ॥ ਉਸ ਨਾਲ ਪੜ੍ਹ ਪੜ੍ਹ ਲੂਤ ਝਾੜੈ ॥ ਇਸ ਮੁਕਤ ਮਾਰਗ ਗ੍ਰੰਥ ਕੇ ਪਾਠ ਕਰਨੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਪਾਠ ਕਰਨੇ ਦਾ ਜੋ ਫਲ ਹੈ ਉਤਮ ਸੋ ਪਤਾ ਲਗਦਾ ਜਾਵੇਗਾ ਹਛੇ ਮਾੜੇ ਕਾ ਬੀਚਾਰ ਹੋ ਆਏਗੀ ॥ ਮੁਕਤ ਭੁਗਤ ਕਾ ਮਾਰਗ ਹੈ ॥ ਜੋ ਸਾਧੇ ਧਾਰਨਾ ਧਾਰੇ ਸੋ ਸ੍ਰਬ ਮਨੋਰਥ ਕੋ ਪਾਵੈ ॥ ਇਤ ਸ੍ਰੀ ਮੁਕਤ ਮਾਰਗ ਜੀ ਗ੍ਰੰਥ ਜੀ ਕਾ ਪ੍ਰਕਾਸ਼ ਸ੍ਰਬ ਕਰਮ ਨਿਰੂਪਣੰ ॥ ਸ੍ਰੀ ਮੁਖ ਸ੍ਰੀ ਗੁਰੂ ਮੋਖਾਤ ਧਰਮ ਅਰਥ ਕਾਮ ਮੋਖ ਲਭਾਤ ॥ ਜੋ ਰਿਦੇ ਧਰਾਤ ਜਨਮ ਮਰਨ ਮਿਟਾਤ ॥ ਸ੍ਰੀ ਗੁਰੂ ਗ੍ਰੰਥ ਬਚਨ ॥ ਸੰਪੂਰਣੰ॥

ਸ਼ੁਭ ਦੋਹਰਾ ॥ ਰਾਮਦਾਸ ਪੁਰ ਸੁਧਾਸਰ ਸ੍ਰੀ ਠਾਕਰ ਧਰਮ ਸਾਲ ॥
ਮਾਨ ਸਿੰਘ ਗੁਰ ਚਰਨਰਜ ਧਾਰ ਸਿਰੇ ਲਿਖ ਪਾਲ ॥ ੧ ॥

ਮਤ ਮੰਦ ਅਜਾਨ ਹੋ ਤੁਮ ਗੁਰ ਸ਼ਬਦ ਬਖਸੰਦ ॥
ਦਿਓ ਦਰਸ ਦਿਲ ਤਰਸ ਕੋ ਚਾਤ੍ਰਕ ਜਿਉਂ ਰਟ ਜੰਤ ॥੭ ॥

੧. ਕਾਰਜ ॥ ਸ੍ਰੀ ਗੁਰੂ ਸਾਹਿਬ ਜੀ ਕੇ ਪੜੇ ਸੁਣਨੇ ਔਰ ਧਰਮ ਅਰਥ ਗ੍ਰੰਥ ਦੇਣੇ ਕਾ ਫਲ॥
੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਪਾਠ ਕਰਨੇ ਕਾ ਤਰੀਕਾ ਵਾ ਬਿਧਵਾ ਪੂਜਾ ॥
੩. ਗੁਰੂ ਧਾਰਨੇ ਕੀ ਬਿਧ ਵਾ ਪੂਜਾ ਵਾ ਵਸ਼ੇਸ਼ਤਾ ॥
੪. ਜਪੁ ਜੀ ਕਾ ਮਹਾਤਮ ॥
੫. ਨਾਮ ਜਪਣੇ ਕਾ ਮਹਾਤਮ । ਪ੬-੩੬ ਲੱਖ ਪਾਠ ਕਰਨੇ ਕੇ ਲੀਏ ਮੁਕਤ ਕੇ ਵਾਸਤੇ ਸ਼ਬਦ; ਬਾਗ ਲਗਾਵਣੇ ਕੋ ਸ਼ਬਦ, ਸੂਬ ਸਾਸਤ੍ਰ ਕਾ ਗਿਆਨ ਹੋਵੇ ਵਾ ਰਾਗ ੩੧ ਜੋ ਮੰਗਣ ਜਾਵੈ ਸੋ ਪਾਵੈ ॥

| | | |
|---|---|---|
| ੬ | ੧ | ੮ |
| ੭ | ੫ | ੩ |
| ੨ | ੯ | ੪ |

ਅਸਟਭੁਜੀ ਪ੍ਰਮੇਸਰੀ ਏਕ ਪੁਰਖ ਭਗਵਾਨ ॥
ਖਟ ਦਰਸ਼ਨ ਕੇ ਵਾਸਤੇ ਤੀਨੋ ਭਏ ਸੁਜਾਨ ॥
ਪਾਚੋਂ ਪਾੜੋ ਵ ਸ਼ੰਕਰ ਸਤ ਧਰਮ ਕੀ ਵਾਤ ॥
ਚਾਰ ਜੁਗ ਨੌਂ ਪ੍ਰਿਥਵੀ ਦੋਨੋਂ ਚੰਦ ਸੂਰਜ ਕੇ ਸਾਥ ॥

ਦਾੜ ਪੀੜਾ ਕਾ ਝਾੜਾ ॥ ਕਾਲਾ ਕੀੜਾ ਕਰਵਰਾ ਬਤੀ ਦੰਦ ਚਰੇ ॥ ਦੋਹੀ ਸ਼ੇਖ ਦੀ ਕੀੜਾ ਵਿਚ ਮਰੇ ॥

ਕਾਲਾ ਕੀੜਾ ਕਰਬਰਾ ਬੰਤੀ ਦੰਦ ਚਰੇ ॥ ਦਾੜ ਦਾੜ ਤੇ ਗੁਪਾਲਾ ਬੰਨਾ ਪੀੜ ਸਤ ਵਾਰ॥ ਫੁਰੇ ਬਾਚਾ ਫੁਰੇ ਮੰਤ੍ਰ ॥ ਦੇਖਾਂ ਪੀਰ ਤੇਰੀ ਕਲਾਮ ਤਮਾਸ਼ਾ ॥ ਸੱਤ ਵਾਰੀ ਪੜ੍ਹ ਰਾਖ ਮੰਤ੍ਰ ਕੇ ਫੇਰ ਦੇਵੈ ਅਰਾਮ ਹੋਵੈ ॥

ਗੁਰਦੁਵਾਰਾ ਅਖੰਡ ਪ੍ਰਕਾਸ਼ ਮੇਂ ਭਿੰਡਰ ਕਲਾਂ ਗ੍ਰਾਮ ॥
ਮੁਕਤ ਮਾਰਗ ਪੂਰਨ ਭਯੋ ਕ੍ਰਿਸ਼ਨ ਸਖਾ ਲਿਖੋ ਨਾਮ ॥
ਚੇਤਨ ਬਿਲਾਸ ਮ੍ਰਿਗ ਰਾਜ ਕੀ ਕ੍ਰਿਪਾ ਹੂਈ ਅਪਾਰ ॥
ਸਹਾਇਤਾ ਪੂਰਨ ਦਾਸ ਕੋ ਕੀਤਾ ਭਵ ਨਿਧ ਪਾਰ ॥
ਸਦਾ ਸਦਾ ਮਮ ਪਰ ਰਹੀਓ ਗੁਰੂ ਜੀ ਕ੍ਰਿਪਾਲ।ਦਇਆ ਤੇਰੀ ਕਟਾਖ ਸੇ ਕਰੋ ਦਾਸ ਕੋ ਨਿਹਾਲ ॥

# ਰਾਜੇ ਸ਼ਿਵ ਨਾਭ ਨੂੰ ਉਪਦੇਸ਼

ਸ੍ਰੀ ਗੁਰੂ ਨਾਨਕ ਦੇਵ ਜੀ ਕਿਹਾ ਕਿ ਮਨ ਨੂੰ ਵਸ ਕਰਨ ਨਾਲ ਦੁਖ ਕਲੇਸ਼ ਦੂਰ ਹੁੰਦੇ ਹਨ ਸੋ ਮਨ ਰੋਕਨ ਦੇ ਦੋ ਰਸਤੇ ਹਨ, ਜਿਹੜਾ ਸੁਖੱਲਾ ਲਗੇ ਸੋ ਕਰੋ ਰਾਜੇ ਨੇ ਕਿਹਾ, ਜੀ ਸਚੇ ਪਾਤਸ਼ਾਹ ਕਿਰਪਾ ਕਰਕੇ ਦੋਨੋਂ ਹੀ ਕਹੋ ਸੁਨਾਓ ॥ ਸ੍ਰੀ ਗੁਰੂ ਜੀ ਕਿਹਾ, ਕਿ ਇਕ ਕਸ਼ਟ ਜੋ ਗਹੈ ਦੂਸਰਾ ਭਗਤ ਜੋ ਗਹੈ ॥ ਜੇਹੜਾ ਕਸ਼ਟ ਜੋਗ ਹੈ, ਉਸਦੇ ਅਸਟ ਅੰਗ ਹਨ-੧ ਯਮ, ੨ ਨੇਮ, ੩ ਇਕਾਂਤ, ੪ ਆਸਨ, ੫ ਪ੍ਰਾਣਾਯਾਮ, ੬ ਧਿਆਨ, ੭ ਧਾਰਨਾ, ੮ ਸਮਾਧ ॥

(੧) ਯਮ ਏਹ ੧੦ ਪ੍ਰਕਾਰ ਹੈ:- ੧ ਅਹਿੰਸਾਮਨ, 'ਬਚ' ਕਾਇਆਂ ਕਰਕੇ ਤਿੰਨ ਪ੍ਰਕਾਰ ਦੀ ਹੈ, (ੳ) ਬਿਗਾਨੇ ਦਾ ਬੁਰਾ ਚਿਤਵਣ ਮਨ ਦੀ ਹਿੰਸਾ ਹੈ ॥ (ਅ) ਫਿਕਾ ਬੋਲਕੇ ਦੁਖ

ਦੇਣਾ ਬਚਨ ਦੀ ਹਿੰਸਾ ਹੈ, (ੲ) ਜੀਵਾਂ ਨੂੰ ਮਾਰਨਾ ਕਾਇਆ ਦੀ ਹਿੰਸਾ ਹੈ ॥ ਤਿਨ੍ਹਾਂ ਦਾ ਤਿਆਗ ਅਹਿੰਸਾ ਹੈ ॥

(੨) ਸਚਿ ਬੋਲਣਾ (੩) ਚੋਰੀ ਤਨ ਦੀ ਤੇ ਮਨ ਦੀ ਦੋ ਪ੍ਰਕਾਰ ਦੀ ਹੈ ॥

(ੳ) ਤਨ ਦੀ ਚੋਰੀ ਕਿਸੇ ਦੀ ਚੀਜ਼ ਚੁਰਾ ਲੈਣੀ ॥ (ਅ) ਮਨ ਦੀ ਚੋਰੀ ਪਾਪ ਕਰਕੇ ਛੁਪਾ ਲੈਣਾ, ਇਨ੍ਹਾਂ ਦੋਹਾਂ ਦਾ ਤਿਆਗ ਕਰੇ ॥

(੪) ਬ੍ਰਹਮ ਚਰਯ ॥ ਭਾਵ, ਅੱਠ ਪ੍ਰਕਾਰ ਦੇ ਕਾਮ ਤੋਂ ਬਚਣਾ ॥ (ੳ) ਇਸਤ੍ਰੀ ਦੀਆਂ ਗੱਲਾਂ ਕਰਨੀਆਂ ॥ (ਅ) ਸੁਣ ਕੇ ਮਨ ਵਿਚ ਧਾਰਨੀਆਂ (ੲ) ਇਕਾਂਤ ਬੈਠ ਸਿਮਰ ਕਰਨਾ॥ (ਸ) ਅੰਗ ਸਪਰਸਨਾ (ਹ) ਪਿਆਰ ਦੇ ਨਾਲ ਦੇਖਣਾ ॥ (ਕ) ਪਿਆਰ ਕਰਨਾ॥ (ਖ) ਮਨ ਵਿਚ ਚਿਤਵਣਾ ॥ (ਗ) ਭੋਗ ਕਰਨਾ ॥

(੫) ਧੀਰਜ - ਦੁਖ-ਸੁਖ-ਹਾਨ-ਲਾਭ ਵਿਚ ਧੀਰਜ ਰਖਣਾ ॥

(੬) ਖਿਮਾ- ਕੋਈ ਭਲਾ ਕਹੇ ਕੋਈ ਬੁਰਾ ਕਹੇ ਕਿਸੇ ਤੇ ਕ੍ਰੋਧ ਨਾ ਕਰਨਾ ॥

(੭) ਦਯਾ- ਦੁਖੀਆਂ ਪਰ ਦਯਾ ਕਰਨੀ ॥

(੮) ਕੋਮਲ ਹਿਰਦਾ - ਸਭਨਾਂ ਨੂੰ ਮਿੱਠੇ ਬਚਨ ਕਹਿਣੇ ॥

(੯) ਮਰਯਾਦਾ ਅਚਾਰ - ਰੁਚੀ ਅਨੁਸਾਰ ਭੁਖ ਰਖ ਕੇ ਖਾਣਾ ॥

(੧੦) ਪਵਿਤ੍ਰਤਾ- ਜਲ, ਮਿੱਟੀ ਨਾਲ ਇਸ਼ਨਾਨ ਕਰਨਾ ॥

(੨) ਨੇਮ - ਇਸ ਤਰ੍ਹਾਂ ਨੇਮ ਭੀ ਦਸ ਪ੍ਰਕਾਰ ਹੈ ॥

(੧) ਤਪ - ਤਮੋ, ਰਜੋ, ਸਤੋ, ਤਿੰਨ ਕਾ ਪ੍ਰਕਾਰ ਹੈ ॥

(ੳ) ਭੁਖੇ ਰਹਿਣਾ, ਅਗਨੀ ਤਪੌਣੀ, ਜਲ ਧਾਰਾ ਕਰਨੀ, ਇਹ ਤਾਮਸੀ ਤਪ ਹੈ ॥

(ਅ) ਕੁਕਰਮਾਂ ਵਲੋਂ ਇੰਦ੍ਰੀਆਂ ਰੋਕ ਕੇ ਸੁਕਰਮਾ ਲੈਣੀਆਂ ਇਹ ਰਾਜਸੀ ਤਪ ਹੈ ॥

(ੲ) ਬਿਰਤੀ ਟਕੌਣੀ - ਦੋ ਪ੍ਰਕਾਰ ਦੀ ਹੈ ॥

(੨) ਸੰਤੋਖ - ਦੋ ਪ੍ਰਕਾਰ ਦਾ ਹੈ ॥ (ੳ) ਜੋ ਚੀਜ਼ ਹੱਥ ਨਾ ਆਵੇ ਤੇ ਮੂਹੋਂ ਸੰਤੋਖੀ ਕਹਿਣਾ, ਇਹਦੇ ਨਾਲ ਹਿਰਦਾ ਸ਼ਾਂਤ ਨਹੀਂ ਹੁੰਦਾ ॥

(ਅ) ਜੋ ਕੁਝ ਪ੍ਰਾਪਤ ਹੋਵੇ ਉਸ ਵਿਚੋਂ ਸੰਤੋਖ ਰੱਖਣਾ ( ਯਥਾ ਲਾਭ ਤਥ ਸੰਤੋਖ ) ॥

(੩) ਰਜ਼ਾ - ਵਾਹਿਗੁਰੂ ਦੀ ਰਜ਼ਾ ਪਰ ਰਾਜ਼ੀ ਰਹਿਣਾ ਤੇ ਗੁਰ ਬਚਨਾਂ ਪਰ ਸ਼ਰਧਾ ਰਖਣੀ॥

(੪) ਦਾਨ - ਤਮੋ-ਰਜੋ-ਸਤੋ- ਤਿੰਨ ਪ੍ਰਕਾਰ ਦਾ ਹੈ :-

(ੳ) ਕਲਹ ਕ੍ਰੋਧ ਕਰਕੇ ਦੇਣਾ ਤਾਮਸੀ ਹੈ ॥

(ਅ) ਜਸ ਲਈ ਦੇਣਾ ਰਾਜਸੀ ਹੈ ॥

(ੲ) ਨਿੰਮ੍ਰਤਾ ਸਹਿਤ ਦੇਣਾ ਸਾਂਤਕੀ ਹੈ ॥

(੫) ਪੂਜਾ - ਮਨ ਕਰਕੇ ਕਰਣੀ ॥

(੬) ਅਨੁਸਾਰੀ - ਗੁਰ ਸ਼ਬਦ ਅਨੁਸਾਰ ਵਰਤੋਂ - ਤੇ ਉਨ੍ਹਾਂ ਅਨੁਸਾਰ ਹੀ ਪੜ੍ਹਨਾ ਸੁਣਨਾ ਅਰ ਵਿਚਾਰਨਾ ॥

(੭) ਸਿਧਾਂਤ - ਆਪਣੇ ਗੁਰਾਂ ਦੇ ਸਿਧਾਂਤ ਤੋਂ ਉਲਟਿਆਂ ਦੀ ਗੱਲ ਨਾ ਸੁਣਨੀ ॥

(੮) ਬ੍ਰਿਤੀ - ਸ਼ਾਂਤ ਸੁਭਾ ਮਿੱਠਾ ਬੋਲਣਾ ਨਿਊਂ ਚਲਣਾ ॥

(੯) ਮੋਨ - ਪਾਠ ਕਰਦਿਆਂ ਕਿਸੇ ਨਾਲ ਕੋਈ ਗੱਲ ਨਹੀਂ ਕਰਨੀ
(੧੦) ਨੇਮ - ਲੋੜਵੰਦ ਸਿੱਖਾਂ ਨੂੰ ਪ੍ਰਸ਼ਾਦਿ ਛਕੌਣਾ - ਇਹ ਨੇਮ ਹੈ ॥
(੩) ਇਕਾਂਤ-ਇਕਾਂਤ ਵਿੱਚ ਰਹਿਣਾ ਜਿਥੇ ਕਿਸੇ ਦੀ ਅਵਾਜ਼ ਭੀ ਸੁਣਾਈ ਨਾ ਦੇਵੇ, ਇਹ ਇਕਾਂਤ ਹੈ ॥
(੪) ਆਸਨ - ਦੋ ਪ੍ਰਕਾਰ ਦੇ ਹਨ ॥ (੧) ਸਿਧ ਆਸਨ (੨) ਪਦਮ ਆਸਨ ॥
(ੳ) ਸਿਧ ਆਸਨ ਥੋੜ੍ਹੀ ਜਿਹੀ ਮਿੱਟੀ ਪੁੱਟਣੀ ਉਪੱਰ ਘਾਹ ਪੌਣਾ ਉਪੱਰ ਕਪੜਾ ਵਿਛੌਣਾ, ਖੱਬੇ ਪੈਰ ਨਾਲ 'ਮੂਲ ਗੁਦਾ ਦੁਆਰ', ਦਬੌਣਾ ॥
ਸੱਜਾ - ਪੈਰ 'ਉਪਸਥ ਇੰਦਰੇ ਪਰ ਧਰਨਾ' ਧਿਆਨ ਨਾਸਾਂ ਦੀ ਕੂੰਮਲੀ ਵਿਚ ਰਖਣਾ ॥
(ਅ) ਪਦਮਾਸਨ । ਸਜੇ ਪੈਰ ਉਤੇ ਖੱਬਾ ਪੈਰ ਧਰਨਾ, ਖੱਬੇ ਹੱਥ ਤੇ ਸਜਾ ਹੱਥ ਰਖਣਾ ਦੋਨੋਂ ਬਾਹਵਾਂ ਪਿਛੋਂ ਨੂੰ ਕਰਕੇ ਦੋਹਾਂ ਪੈਰਾਂ ਦੇ ਅੰਗੂਠੇ ਫੜਨੇ ਧਿਆਨ ਜ਼ਮੀਨ ਵਿਚ ਜਾਂ ਨੱਕ ਦੀ ਕੂੰਮਲੀ ਵਿਚ ਰਖਣਾ ॥
(੫) ਪ੍ਰਾਣਾਯਾਮ ॥ 'ਕੁੰਭਕ - ਰੇਚਕ ' ਪੂਰਕ ਕਰਨਾ ॥
(ੳ) ਕੁੰਭਕ - ਮਨ ਦੀ ਸੁਰਤੀ ਟਕਾ ਕੇ ਸਜੀ ਤੋਂ ਪ੍ਰਾਨ ਚੜਾਕੇ ਤੇ ਅੰਦਰ ਠਹਰੌਣੇ ॥
(ਅ) ਰੇਚਕ - ਖੱਬੀ ਸੁਰ ਤੋਂ ਸਹਜੇ ਸਹਜੇ ਉਤਾਰਨਾ ॥ (ੲ) ਪੂਰਕ ਖੱਬੀ ਸੁਰ ਵਲੋਂ, ਸਜੀ ਸੁਰ ਵਲ ਤੇ ਸਜੀ ਸੁਰ ਵਲੋਂ ਖਬੀ ਸੁਰ ਵਲ ਚੜੌਣਾ ਉਤਾਰਨਾ ॥ ਇਸ ਤਰ੍ਹਾਂ ਕਰਨ ਨਾਲ ਤ੍ਰਿਕੁਟੀ ਦਾ ਰਸਤਾ ਖੁਲ੍ਹ ਜਾਂਦਾ ਹੈ ॥ ਤੇ ਪ੍ਰਾਨ ਦਸਮ ਦੁਆਰ ਵਿਚ ਠਹਿਰ ਜਾਂਦੇ ਹਨ ਜਿਥੇ ਪਰਮ ਜੋਤ ਦਾ ਦਰਸ਼ਨ ਹੁੰਦਾ ਹੈ ॥
(੬) ਧਿਆਨ - ਧਿਆਨ ਪ੍ਰਮ ਜੋਤ ਵਲ ਲਗੌਣਾ; ਦੋ ਪ੍ਰਕਾਰ ਦਾ ਹੈ ॥
(ੳ) ਬਾਹਰ ਮੁਖ ਮੂਰਤੀ ਵਿਚ ਧਿਆਨ ਲੌਣਾ ਬਾਹਰ ਮੁਖ ॥
(ਅ) ਅੰਤਰ ਮੁਖ ਸ਼ਬਦ ਵਿਚ ਮਨ ਨੂੰ ਜੋੜ ਕੇ ਪ੍ਰਿਥਵੀ ਵਲ ਯਾਂ ਨੱਕ ਦੀ ਕੂੰਮਲੀ ਵਲ ॥ ਅਥਵਾ ਨਾਭੀ ਯਾਂ ਦਸਵੇਂ ਦਵਾਰ ਵਲ ਧਿਆਨ ਕਰਨਾ ॥
(੭) ਧਾਰਨਾ - ਧਯਾਨ ਕਰਾਯਾ ਜੋ ਸੰਕਲਪ ਵਿਕਲਪ ਮਨ ਵਿਚ ਉਠੱਣ ਉਨ੍ਹਾਂ ਨੂੰ ਘੜੀ ਘੜੀ ਹਟਾਈ ਜਾਣਾ ਤੇ ਧਯਾਨ ਨੂੰ ਲਾਈ (ਜਾਣਾ) ਰਖਣਾ ॥
(੮) ਸਮਾਧ - 'ਜਦੋਂ ਮਨ ਇਸਥਤ ਹੋ ਜਾਵੇ ਇਹ ਭੀ ਦੋ ਪ੍ਰਕਾਰ ਦੀ ਹੈ'
(ੳ) ਸਵਿਕਲਪ - ਧਿਯਾਤਾ, ਧਿਆਨ, ਧੇਯ , ਵਖੋਂ ਵਖ ਜਾਨਣਾ ॥
(ਅ) ਨਿਰਵਿਕਲਪ - ਸਾਰੇ ਆਪਣਾ ਸਰੂਪ ਸਮਝਣਾ ॥
ਦੂਸਰੇ ਭਗਤ ਜੋਗ ਹੈ, ਇਸ ਦੇ ਭੀ ਅੱਠ ਅੰਗ ਹੈ
(੧) ਯਮ - ਮਨ ਨੂੰ ਨੀਵਾਂ ਰਖਣਾ ਅਰਥਾਤ ਗੁਣ ਵਾਲੇ ਹੋ ਕੇ ਵੀ ਨਿਰਮਾਣ ਰਹਿਣਾ॥
(੨) ਨੇਮ - ਸਤਿ ਸੰਗਤਿ ਕਰਨੀ ਕਥਾ ਕੀਰਤਨ ਸੁਨਣਾ ਸਨੌਣਾ ॥
(੩) ਇਕਾਂਤ - ਸਾਰਿਆਂ ਵਿਚ ਪ੍ਰਮਾਤਮਾ ਨੂੰ ਪੂਰਨ ਜਾਨਣਾ ॥
(੪) ਆਸਨ - ਚਿਤ ਵਿਰਤੀ ਨਾਮ ਵਲ ਜੋੜਨੀ ॥
(੫) ਪ੍ਰਾਣਾਯਾਮ - (ੳ) ਪੂਰਕ - ਗੁਰੂ ਕਾ ਸ਼ਬਦ ਸੁਣਕੇ ਆਪਣੇ ਵਿਚ ਖਿੱਚ ਲੈਣਾ (ਅ) ਕੁੰਭਕ - ਸੁਣ ਸਮਝ ਕੇ ਰਿਦੇ ਵਿਚ ਧਾਰਨੇ ॥

(੫) ਰੇਚਕ - ਗੁਰ ਬਚਨਾਂ ਅਨੁਸਾਰ ਬੁਰਾਈਆਂ ਨੂੰ ਦੂਰ ਤਿਆਗਣਾ ॥
(੬) ਧਯਾਨ - ਗੁਰਬਾਣੀ ਪੜ੍ਹਣੀ ਸੁਨਣੀ ਤੇ ਅਰਥ ਵਿਚਾਰਣ ਵਿਚ ਧਿਯਾਨ ਰਖਣਾ ॥
(੭) ਧਾਰਨਾ - ਮਨ ਨੂੰ ਸੰਕਲਪਾਂ ਤੋ ਰੋਕਕੇ ਧਯਾਨ ਨੂੰ ਜੋੜੀ ਰਖਣਾ ॥
(੮) ਸਮਾਧ - ਇਸ ਪ੍ਰਕਾਰ ਜਦ ਮਨ ਸੰਕਲਪਾਂ ਵਿਕਲਪਾਂ ਤੋਂ ਰਹਤ ਹੋ ਜਾਵੇ ਘੜੀ ਦੋ ਘੜੀ ਟਿਕ ਜਾਵੇ, ਸੋ ਹੇ ਰਾਜਨ ਇਹ ਭਗਤਿ ਜੋਗ ਹੈ ॥ ੨ ਸਖੱਲਾ ਰਸਤਾ ਹੈ ਤੇ ਕਸ਼ਟ ਜੋਗ ਔਖਾ ਹੈ ਪਰ ਜਿਹੜਾ ਤੈਨੂੰ ਚੰਗਾ ਲਗੇ ਸੋ ਕਰੋ ॥

(੫) ਪੰਜ ਨਿਵਾਜਾ ਦੇ ਵਖਤ

ਇਹ ਪੰਜ ਵਕਤ ਹੈ, ਤੇ ਪੰਜ ਹੀ ਨਾਮ ਹੈਨ ਸੋ ਅਸਲ ਏਹ ਹਨ ॥ (੧) ਸੱਚ ਬੋਲਣਾ॥ (੨) ਧਰਮ ਕਿਰਤ ਕਰਨੀ ॥ (੩) ਦਾਨ ਕਰਨਾ ॥ (੪) ਸਾਫ ਨੀਅਤ ॥ (੫) ਪ੍ਰਮੇਸ਼ਰ ਦੀ ਉਸਤਤ, ਅਰ ਚੰਗੇ ਕਰਮ ਕਲਮਾ ਹੈ ॥ ਹੋਰ ਸਭ ਝੂਠੀਆਂ ਹੀ ਗੱਲਾਂ ਕਹਿਣ ਵਿਚ ਆਈਆਂ ਹੈਨ ॥

ਸਰੀਰ ਕੇ ਚੱਕਰ, ਪੰਖੜੀਆਂ, ਦੇਹੀ ਕਿਤਨੀ ਪੌਣ ਨਾਲ ਰਜਦੀ ਹੈ, ਪੰਜਾਂ ਤਤਾਂ ਦੀਆਂ ਪੰਖੜੀਆਂ ਗੁਣ ਔਰ ਸੁਭਾਓ-

**ਚੱਕਰ ਛੇ ਹੈ -**

(੧) ਮੂਲਾ ਚੱਕਰ ਦੇ ਚਾਰ ਪੱਤ੍ਰ ਹਨ ਰੰਗ ਨੀਲਾ ਹੈ ॥
(੨) (ਕਾਮ ਕੁੰਡ ਪਾਸ) ਨਾਭੀ ਹੇਠ ਹੈ ਛੇ ਪੱਤ੍ਰ ਹਨ ਰੰਗ ਪੀਲਾ ਹੈ ॥
(੩) ਨਾਭੀ ਵਿਚ ਦਸ ਪੱਤ੍ਰ ਹਨ ਰੰਗ ਨੀਲਾ ਹੈ ॥
(੪) ਰਿਦੇ ਵਿਚ ਬਾਰਾਂ ਪੱਤ੍ਰ ਹਨ ਆਦਿ ਏਨਾ ਛੇਆਂ ਚੱਕਰਾਂ ॥
(੫) ਕੰਠ ਵਿਚ ਸੋਲਾਂ ਪੱਤ੍ਰ ਹੈ ॥
(੬) ਦਸਮ ਦੁਆਰ ਵਿਚ ਸਹੰਸ੍ਰ ਦਲ ਹੈ ।

ਆਦਿ ਏਹਨਾਂ ਛੇ ਚੱਕਰਾਂ (ਨੂੰ) ਦਾ ਜਿਸ ਨੂੰ ਭੇਦ ਆਯਾ ਹੈ,
ਉਸਨੇ ਦਸਵੇਂ ਦਵਾਰ ਵਿਚ ਪਰਾਣ ਠਹਿਰਾ ਲਏ ਹਨ ॥

ਦਸਾਂ ਪੌਣਾਂ ਦੇ ਨਾਮ :-

ਪਾਨ, ਅਪਾਨ, ਸਮਾਨ, ਉਦਯਾਨ, ਬਯਾਨ, ਨਾਗ, ਕੂਰਮ, ਕ੍ਰਿਕਲ, ਦੇਵਦਤ, ਧਨੰਜੈ॥

੧ ਪਾਨ ਵਾਯੂ ਗੁਦਾ ਵਿਚ ਰਿਦੇ ਰਹਿੰਦੀ ਹੈ ।
੨ ਅਪਾਨ ਵਾਯੂ ਗੁਦਾ ਵਿਚ ਰਹਿੰਦੀ ਹੈ ॥
੩ ਸਮਾਨ ਨਾਭੀ ਵਿਚ ॥
੪ ਉਦਿਯਾਨ ਵਾਯੂ ਕੰਠ ਵਿਚ ॥
੫ ਬਿਯਾਨ ਵਾਯੂ ਬਿਆਪਕ ਹੈ ॥

੧ ਨਾਗ ਵਾਯੂ ਡਕਾਰ ਲਿਔਂਦੀ ਹੈ ॥
੨ ਕੂਰਮ ਵਾਯੂ ਅੱਖਾਂ ਦੀਆਂ ਪਲਕਾਂ ਖੋਹਲਦੀ ਹੈ ॥
੩ ਕ੍ਰਿਕਲ ਵਾਯੂ ਨਿਛ ਲਿਔਂਦੀ ਹੈ॥
੪ ਦੇਵ ਦਤ ਵਾਯੂ ਉਬਾਸੀਆਂ ਲਿਔਂਦੀ ਹੈ ॥
੫ ਧਨੰਜੈ ਵਾਯੂ ਮਿਰਤਕ ਵਿਚ ਰਹਿੰਦੀ ਹੈ ॥

ਏਹੋ ਹੀ ਦਸ ਪਰਾਣ ਹਨ -

ਪੰਜ ਤਤ ॥ ਅਕਾਸ, ਵਾਯੂ, ਅਗਨ, ਪਾਣੀ, ਪ੍ਰਿਥਵੀ ॥

ਏਹਨਾਂ ਦੇ ਗੁਣ, ਸਬਦ, ਸਪਰਸ਼, ਰਸ, ਰੂਪ, ਗੰਧ;

**ਗਿਆਨ ਇੰਦ੍ਰੇ** (ਅਕਾਸ ਦਾ)੧ ਕੰਨ ੨ (ਪੌਣ ਦੀ ) ਤ੍ਰਚਾ ੩ (ਅਗਨ ਦਾ) ਨੈਣ ੪ (ਪਾਣੀ ਦੀ ) ਜਿਹਬਾ (ਪ੍ਰਿਥਵੀ ਦਾ ਨੱਕ ) ਇਕ ਇਕ ਤਤ ਦੀਆਂ ਪੰਜ ਪੰਜ ਪ੍ਰਕ੍ਰਿਤੀਆਂ ਹਨ ॥

੧ ਅਕਾਸ਼ ਦੀਆਂ) ਲੋਭ, ਮੋਹ, ਹੰਕਾਰ, ਪ੍ਰੀਤ ।

੨ ਵਾਯੂ ਦੀ ) ਬਲ, ਧਾਵਣਾ, ਪਸਰਨਾ, ਸੰਕੋਚਨਾ, ਦੇਹ ਦਾ ਵਾਧਾ ।

੩ ਅਗਨ ਦੀ ਨੀਂਦ, ਸੋਭਾ, ਆਲਸ, ਭੁਖ, ਪਯਾਸ ।

੪ ਪਾਣੀ ਦੀ ) ਲਹੂ, ਪਸੀਨਾ, ਪਿੱਤ, ਕਫ, ਵੀਰਜਯ ।

੫ ਪ੍ਰਿਥਵੀ ਦੀ ) ਚੰਮ, ਹੱਡ, ਮਾਸ, ਨਾੜੀ, ਰੋਮ ।

ਏਹਨਾਂ ਪੰਜਾਂ ਤੱਤਾਂ ਦੇ ਕਿਲ੍ਹੇ ਵਿਚ ਪੰਝੀ ਪ੍ਰਿਕਿਤੀਆਂ ਹਨ -

ਚਾਰ ਅੰਤਸ਼ ਕਰਨ, ਮਨ, ਬੁਧ, ਚਿਤ, ਅਹੰਕਾਰ ॥

ਵਾਹਿਗੁਰੂ ਨਾਮ ਜਹਾਜ ਹੈ, ਚੜੇ ਸੋ ਉਤਰੇ ਪਾਰ ॥

ਜੋ ਸਰਧਾ ਕਰ ਸੇਂਵਦੇ, ਗੁਰ ਪਾਰ ਉਤਾਰਨ ਹਾਰ ॥

ੴ ਸਤਿਗੁਰ ਪ੍ਰਸਾਦਿ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ॥
ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰ
ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਮਸਕਾਰ
ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਚ ਦਰਵਾਰ
ਧੰਨ ਸ੍ਰੀ ਗੁਰੂ ਖਾਲਸਾ ਸਾਹਿਬ ਜੀ ਜਾਉ ਬਲਿਹਾਰਾ
ਅਥ ਗਿਆਨ ਸੁਧਾ ਰਸ ਗ੍ਰੰਥੇ ਸਦਾ ਨੰਦ ਸ੍ਰੀ ਰਾਮ
ਦਇਆਲ ਸਿਖ ਕ੍ਰਿਤ ਲਿਖਯਤੇ ॥
ੴ ਸ੍ਰੀ ਗਣੇਸਾਯ ਨਮਹ ॥

ਦੋਹਰਾ ॥ ਅਚਲ ਅਜਰ ਅਜ ਬਿਮਲ ਘਨ ਪ੍ਰਮਾਤਮ ਨਿਜ ਰੂਪ ॥ ਸੁਧਾਂ ਅਖੰਡ ਅਕਹ ਅਮਰ ਪ੍ਰਣਵਉ ਬ੍ਰਹਮ ਅਨੂਪ ॥੧॥ ਜਾਤੇ ਯਹਿ ਜਗ ਉਪਜਿਓ ਅਰ ਪੁਨ ਥਿਤ ਜਿਹ ਪਾਇ ॥ ਲੀਨ ਹੋਤ ਫੁਨ ਮੈ ਨਮੋ ਨਮੋ ਹਰਿ ਰਾਇ ॥ ੨ ॥ ਏਕ ਰਦਨ ਗਜ ਬਦਨ ਜਿਹ ਮਦਨ ਕਦਨ ਤਨੁ ਜਾਨੁ ॥ ਬਿਘਨ ਹਰਣ ਕਲ ਮਲ ਦਲਨ ਨਮੋ ਗਣੇਸ ਪ੍ਰਧਾਨ ॥੩॥ ਨਮੋ ਨਮੋ ਸ੍ਰੀ ਸਰਸਵਤੀ ਹਿਰਦੇ ਕਰੋ ਨਿਵਾਸ ॥ ਗਿਆਨ ਸੁਧਾ ਰਸ ਗ੍ਰੰਥ ਕੋ ਜਾਤੇ ਹੋਇ ਪ੍ਰਕਾਸ਼॥੪॥ ਅਖੰਡ ਏਕ ਰਸ ਆਤਮਾ ਜਾਨਿਓ ਜਾਹਿ ਪ੍ਰਸ਼ਾਦਿ ॥ ਨਮੋ ਨਮੋ ਬਹੁੜੋ ਨਮੋ ਰਾਮ ਦਿਆਲ ਗੁਰ ਆਦਿ ॥੫॥ ਚਰਣ ਸਰਣ ਅਘ ਹਰਣ ਜਿਹ ਮਹਿਮਾ ਸਦਾ ਉਦਾਰ॥ ਮਨ ਮਥ ਦਹਿਕ ਅਜ ਅਮਲ ਨਮੋ ਨਮੋ ਤ੍ਰਿਪਰਾਰਿ ॥੬ ਭਾਸਕਾਰ ਸੰਕਰ ਚਰਣ ਧਰਿਓ ਹੀਏ ਮਝਾਰਿ ॥ ਜਿਹ ਪ੍ਰਸ਼ਾਦਿ ਕਰ ਜਾਨਿਓ ਆਤਮ ਤਤ ਵੀਚਾਰ ॥੭॥ ਅਥ ਗੁਰ ਉਸਤਤਿ ਵਰਨਨਿਤੇ ॥ ਸਵੈਯਾ ॥ ਸ੍ਰੀ ਗੁਰੂ ਰਾਮ ਦਿਆਲ ਕ੍ਰਿਪਾ ਨਿਧ ਸੁਧ ਸੁਭਾਵ ਅਖੰਡ ਅਪਾਰੋ ॥ ਪ੍ਰਗਟੇ ਵਪੁ ਧਾਰ ਉਧਾਰਨ ਕੋ ਜਿਹ ਭੇਟਤ ਆਪੁ ਸਰੂਪ ਨਿਹਾਰੋ ॥ ਦੀਨਾ ਅਨਾਥ ਕੋ ਨਾਥ ਦਇਆ ਨਿਧ ਨਿਤ ਨਿਰੀਹ ਪ੍ਰਪੰਚ ਅਧਾਰੋ ॥ ਅਨਾਦਿ ਅਨੰਤ ਅਗੰਮ ਅਖੈ ਗਤਿ ਰਾਮ ਦਿਅਲਾ ਸਰੂਪ ਉਜਾਰੋ ॥੮॥ ਸੋਰਠਾ ॥ ਨਿਜ ਮੂਰਤਿ ਵਪੁ ਧਾਰ ਪ੍ਰਗਟਿ ਭਏ ਸ੍ਰੀ ਰਾਮ ਜੁ ॥ ਪ੍ਰਣਵੋ ਬਾਰੰਬਾਰ ਸ੍ਰੀ ਗੁਰ ਦਿਆਲ ਕੋ ॥੯॥ ਸਵੈਯਾ ॥ ਸੁਧ ਸਮਾਧਿ ਅਗਾਧਿ ਵਿਖੈ ਨਿਤ ਰਾਜਤ ਰਾਮ ਦਿਆਲ ਮੁਰਾਰੀ ॥ ਨਿਤ ਅਕਾਮ ਉਦਰਾ ਸਦਾ ਮਨਿ ਸਾਂਤਿ ਸਭਾਵ ਸਰੂਪ ਉਜਾਰੀ ॥ ਦੀਨ ਦਿਆਲ ਕ੍ਰਿਪਾਲ ਸਦਾ ਨੰਦ ਤਾਹਿ ਚਰੰਨ ਸਰੰਨ ਵਿਚਾਰੀ॥

ਅਵਾਚ ਅਚਿੰਤ ਸੋ ਮਹਿਮਾ ਅਨੰਤ ਅਗੰਮ ਅਲਖ ਇਉ ਵੇਦਿ ਉਚਾਰੀ ॥੧੦॥ ਦੋਹਰਾ॥ ਗੁਰ ਮਹਿਮਾਂ ਕੇ ਜੁਗਤ ਅਬ ਵਰਣੋ ਅਨਭਵ ਗਿਆਨ ॥ ਜਿਹ ਬਿਧਿ ਆਤਮ ਜਾਨਿਓ ਪੂਰਨ ਪੁਰਖੁ ਪੁਰਾਨ ॥੧੧॥ ਸਵੈਯਾ ॥ ਅਨੇਕ ਜਨੰਮ ਕਰੰਮ ਧਰੰਮ ਕੀਏ ਬਿਧ ਵੇਦ ਅਨੰਤ ਅਪਾਰਾ ॥ ਤਬ ਈਸਵਰ ਦੇਵ ਪ੍ਰਸ਼ਾਦਿ ਕੀਓ ਮਨ ਆਤਮ ਲੀਨ ਭਇਓ ਉਜੀਆਰਾ ॥ ਵਿਵੇਕ ਤੇ ਆਦਿ ਜੁ ਸਾਧਨ ਚਾਰ ਸੁਚਿਤ ਮੈ ਧਾਰ ਸਰੂਪ ਵਿਚਾਰਾ ॥ ਸੁ ਰਾਮ ਦਿਆਲ ਚਰੰਨ ਸਰੰਨ ਸੁ ਲਾਗਠਹੇ ਅਤਿ ਪ੍ਰੇਮ ਪਿਆਰਾ ॥੧੨॥ ਦੋਹਰਾ ॥ ਯਾ ਜਗ ਪੂਰਬ ਆਤਮਾਂ ਅਦੈਵ ਸਰੂਪ ਸੁਜਾਨ ॥ ਨਾਮ ਰੂਪ ਰਹੀ ਤਾਸ ਮੋ ਸੁਤਿ ਯਿਉ ਕਹਿ ਪ੍ਰਮਾਣ॥੧੩ ਸਵੈਯਾ॥ ਯਾ ਜਗ ਪੂਰਬ ਏਕ ਹੀ ਆਤ ਦਵੈਤ ਵਿਹੀਨ ਸੁਵੇਦ ਸੁਨਾਇਓ॥ ਤਾਹੀ ਮੈ ਸੁਧ ਸਪੰਦ ਭਇਓ ਤਬ ਮਾਇਕ ਨਾਮ ਅਨੇਕ ਕਹਾਇਓ ॥ ਈਸਵਰ ਜੀਵ ਵਿਭਾਗ ਦੋਊ ਕਰਿ ਅੰਡ ਬ੍ਰਹਮੰਡ ਕੋ ਪਿੰਡ ਬਨਾਇਓ ॥ ਏਕ ਹੀ ਰੂਪ ਅਖੰਡ ਸਦਾ ਨੰਦ ਰਾਮ ਦਿਆਲ ਸਰੂਪ ਜਨਾਇਓ ॥੧੪॥ ਦੋਹਰਾ ॥ ਨਿਜ ਸਰੂਪ ਥਿਰਤਾ ਗਹੀ ਰਹਿਓ ਨ ਸੇਖ ਵਸੇਖ ॥ ਅਗਿਆਨ ਅੰਧੇਰਾ ਬਿਨਾਸਿ ਦਵੈਤ ਰਹਿਓ ਨਹਿ ਰੇਖ ॥੧੫॥ ਸਵੈਯਾ॥ ਅਖੰਡ ਸਰੂਪ ਲਖਿਓ ਤਬ ਹੀ ਜਬ ਰਾਮ ਦਿਆਲ ਭਏ ਹੈ ਕ੍ਰਿਪਾਲਾ ॥ਅਗਿਆਨ ਅੰਧੇਰ ਬਿਨਾਸ ਕੀਓ ਸੁ ਪ੍ਰਕਾਸ ਕੀਓ ਜਬ ਬੋਧ ਬਿਸਾਲਾ ॥ ਇੰਧਨ ਦਵੈਤ ਕੋ ਦਾਹਿ ਕੀਓ ਸੁ ਪ੍ਰਚੰਡ ਭਈ ਜਬ ਗਿਆਨ ਕੀ ਜੁਵਾਲਾ ॥ ਅਖੰਡ ਸਰੂਪ ਵਿਖੈ ਨਿਤ ਰਾਜਤ ਸੁਧ ਸਭਾਵ ਸਦਾ ਨੰਦ ਦਿਆਲਾ ॥੧੬॥ ਦੋਹਰਾ ॥ਅਨਭਵ ਰੂਪ ਸਰੂਪ ਬਿਨੁ ਭਇਓ ਨ ਕਛੁ ਪੁਨਿ ਹੋਇ ॥ ਆਪ ਹੀ ਆਪੁ ਵਿਰਾਜ ਪੁਨ ਅਚਲ ਸਦਾ ਨੰਦ ਸੋਇ ॥ ੧੭ ॥ ਸਵੈਯਾ ॥ ਆਪ ਹੀ ਵਿਓਮ ਸਰੂਪ ਧਰਿਓ ਫੁਨ ਆਪ ਹੀ ਮਾਰੁਤ ਤੇਜ ਪ੍ਰਕਾਸਾ ॥ ਵਾਰ ਸਵਰੂਪ ਕੋ ਆਪ ਧਰਿਉ ਵਪੁ ਮਹੀ ਕੋ ਸਰੂਪ ਬਿਗਾਸਾ ॥ ਬ੍ਰਹਮਾਂਡ ਕੋ ਆਪ ਹੀ ਰੂਪ ਧਰਿਓ ਭਵਨਾਨ ਚਤਰ ਦਾਸ ਸਰੂਪ ਬਿਲਾਸਾ ॥ਸੁਰਾਸੁਰ ਆਦਿ ਸਰੂਪ ਕੋ ਧਾਰ ਸੁ ਰਾਮ ਕੀਓ ਫੁਨ ਤਾਹਿ ਨਿਵਾਸਾ ੧੮ ॥ ਦੋਹਰਾ ॥ ਨਾਰਾਇਣ ਬਿਨੁ ਅਵਰ ਕਛ ਮਨ ਚਿਤਵੈ ਨਹੀਂ ਕੋਇ ॥ ਅਦੈਵ ਰੂਪ ਵਰਨਨ ਕੀਓ ਨਾਰਾਇਣ ਸੋਇ ॥ ੧੯ ॥ ਸੋਰਠਾ ॥ ਕਹਿਓ ਮੰਗਲਾਚਾਰ ਜਿਹ ਬਿਧ ਵੇਦ ਬਖਾਨਿਓ ॥ ਬਿਨੁ ਆਤਮ ਨਹੀ ਧਾਰ ਸੋ ਅਨਭਵ ਨਿਸਚੈ ਕੀਓ ॥ ਇਤਿ ਸ੍ਰੀ ਗਿਆਨ ਸੁਧਾ ਰਸ ਸਦਾ ਨੰਦ ਵਿਰਚਤੇ ਮੰਗਲਾਚਾਰ ਵਰਨਨੰ ਨਾਮ ਪ੍ਰਿਥਮ ਹੁਲਾਸ ॥ ੧ ॥ ਸ੍ਰੀ ਪ੍ਰਮਾਤਮ ਨੇ ਨਮਹ ॥ ਦੋਹਰਾ ॥ ਗਿਆਨ ਸੁਧਾ ਰਸ ਰੀਪ ਕੋ ਕਰੌ ਅਰੰਭ ਸੁਜਾਨ ॥ ਆਤਮ ਰਸੁ ਵਰਨਨ ਕਰੌ ਵਿਧ ਵਤ ਕਹੋ ਪ੍ਰਮਾਣ ॥ ੧ ॥ ਗੁਰ ਸਿਖ ਕੋ ਸੰਬਾਦ ਅਬ ਕਹੌ ਸੁ ਗ੍ਰੰਥ ਮਝਾਰ ॥ ਆਪੇ ਗੁਰ ਸਿਖ ਰੂਪ ਧਰਿ ਆਤਮ ਤਤੁ ਵਿਚਾਰ ॥ ੨ ॥ ਸਿਖ ਪ੍ਰਸਨ॥ ਦੋ : ॥ ਕਿਹ ਬਿਧ ਯਾ ਜਗ ਉਪਜਿਓ ਨਾਮ ਰੂਪ ਵਪੁ ਧਾਰਿ ॥ ਕਾਰਣਯਾ ਕੋ ਕਵਨ ਹੈ ਪ੍ਰਗਟਿ ਕਹੋ ਵਿਸਤਾਰ ॥ ੩ ॥ ਚੌਪਈ ॥ ਭੋ ਭਗਵਨ ਤੁਮ ਦੀਨ ਦਇਆਲਾ ॥ ਸੁਧ ਸਰੂਪ ਸਦਾ ਕ੍ਰਿਪਾਲਾ ॥ ਹਉ ਅਬ ਸਰਣਿ ਤੁਮਾਰੀ ਆਇਓ ॥ ਪ੍ਰਸ਼ਨ ਕਰੋ ਅਤਹੀ ਮਨ ਭਾਇਓ॥ ੪ ॥ ਯਾ ਜਗ ਪੂਰਬ ਕਵਨ ਸੁ ਆਹਿ ॥ ਨਾਮ ਰੂਪ ਸਭ ਕਹੋ ਸੁਨਾਹਿ ॥ ਕਾਰਣ ਕਵਨ ਜਗਤ ਕੋ ਕਹੀਐ ॥ ਯਹਿ ਸੰਸਾ ਨਿਸਚੈ ਕਰਿ ਦਹੀਐ ॥ ੫ ॥ ਗੁਰੋ ਵਾਚ ॥ ਚੌ:॥ ਸੁਨੋ ਸਿਖ ਭਾਖੋ ਅਬ ਜੈਸੇ ॥ ਮਨ ਮੈ ਧਾਰਿ ਪ੍ਰਗਟਿ ਕਰ ਤੈਸੇ ॥ ਜਗ ਪੂਰਬ ਇਕਆਤਮ

ਗਾਊ॥ ਵੇਦ ਕਹਿ ਯੋ ਤਹਿ ਪ੍ਰਗਟਿ ਸੁਨਾਊ ॥੬ ॥ ਸਵੈਯਾ ॥ ਆਦਿ ਨਿਰੰਜਨ ਸੁਧ ਅਖੰਡਤ ਦਵੈਤ ਵਿਹੀਨ ਨ ਰੂਪ ਨ ਰੇਖਾ ॥ ਨਾਮ ਨ ਜਾਤ ਨ ਦੇਸ ਨ ਕਾਲ ਅਲੱਖ ਅਵਾਚ ਅਗੰਮ ਅਲੇਖਾ॥ ਤਾਸ ਮੈ ਸੁਧ ਸੰਬੇਦਨ ਕੋ ਤਬ ਯੋਗ ਭਯੋ ਜਿਹ ਰੂਪ ਅਸੇਖਾ ॥ ਅੰਤਰਜਾਮੀ ਸੁ ਨਾਮ ਕੋ ਧਾਰ ਸੁ ਰਾਮ ਸਖੋਪਤ ਕੋ ਵਪੁ ਲੇਖਾ ॥ ੭ ॥ ਸਿਖੋ ਵਾਚ ॥ ਦੋ: ॥ ਭੋ ਭਗਵਨ ਯਹਿ ਪ੍ਰਗਟਿ ਕਰਿ ਕਹੋ ਸੁ ਮੋਹਿ ਸੁਨਾਇ ॥ ਅੰਤਰਿਜਾਮੀ ਨਾਮ ਕੋ ਬਿਧ ਵਤ ਕਰਿ ਸਮਝਾਇ ॥ ੮ ॥ ਗੁਰੋ ਵਾਚ ॥ ਦੋਹਰਾ ॥ ਸੁਨੋ ਸਿਖ ਯਾ ਪ੍ਰਸ਼ਨ ਕੋ ਉਤਰ ਕਹੋ ਬਨਾਇ॥ ਜਿਹ ਬਿਧਿ ਤੂੰ ਅਬ ਜਾਨ ਹੈ ਸੋ ਅਬ ਕਹੋ ਸੁਨਾਇ ॥ ੯ ॥ ਚੌਪਈ ॥ ਸੁਧ ਨਿਰੰਜਨ ਮੈ ਸੁਨਿ ਜਾ ਤੇ ॥ ਸਪੰਦ ਭਇਓ ਨਿਸਚੈ ਕਰਿ ਤਾਂ ਤੇ ॥ ਅੰਤਰਿਜਾਮੀ ਨਾਮੁ ਕਹਾਇਓ॥ ਨਿਗਮ ਮਾਹਿ ਸੋਇ ਪ੍ਰਗਟਿ ਸੁਨਾਇਓ ॥ ੧੦ ॥ ਸਪੰਦ ਨਾਮ ਮਾਇਆ ਆਪੁਨ ਕਹੀਐ॥ ਤਾਸ ਯੋਗ ਤੇ ਈਸ਼ਵਰ ਲਹੀਐ ॥ ਉਪਾਦਨ ਮਾਇਆ ਜਗ ਜਾਨਊ ॥ ਈਸਵਰ ਤਾਸ ਨਮਿਤ ਪਛਾਨੋ ॥ ੧੧ ॥ ਦੋਹਰਾ ॥ ਮਾਇਆ ਪ੍ਰੇਰਕ ਪ੍ਰਗਟਿ ਕਰਿ ਈਸਵਰ ਰੂਪ ਪਛਾਨ॥ ਸੋ ਜਗ ਕੋ ਜਗ ਕੋ ਕਾਰਨ ਭਇਓ ਕਹਿਓ ਜਿਹ ਵੇਦ ਪ੍ਰਮਾਣ ॥ ੧੨ ॥ ਚੌਪਈ ॥ ਈਸ਼ਵਰ ਜਗ ਕਾਰਣ ਪਹਿਚਾਨ ॥ ਕਹਿਓ ਵੇਦ ਨਿਸਚੈ ਯਹਿ ਮਾਨ ॥ ਸਤੋ ਗੁਣੀ ਮਾਇਆ ਜੋ ਹਈਐ ॥ ਈਸ਼ਵਰ ਸਕਤਿ ਤਾਸ ਕੋ ਕਹੀਐ ॥ ੧੩ ॥ ਰਜ ਤਮਵਤੀ ਅਵਿਦਿਆ ਜਾਨ॥ ਜੀਉ ਉਪਾਬ ਤਾਸ ਕੌ ਮਾਨ ॥ ਅਵਿਦਿਆ ਵਸੀ ਜੀਉ ਪੁਨ ਜਾਂ ਤੈ ॥ ਅਗਨਿ ਸੋਕ ਕਰਿ ਨਿਸਚੈ ਤਾਂ ਤੈ ॥ ੧੪ ॥ ਅਬ ਸੁਨ ਚਿਤ ਸਫੁਰਣ ਹੈ ਜੋਈ ॥ ਤ੍ਰਿਬਿਧਿ ਰੂਪ ਪਹਿਚਾਨੋ ਸੋਈ ॥ ਸੁਧੋ ਸਤੋ ਗੁਣ ਜਾਨ ਪ੍ਰਿਥਮ ਸੁਨ ॥ ਮਾਇਆ ਈਸ਼ਵਰ ਸਕਤਿ ਨਾਮ ਪੁਨਿ ॥ ੧੫ ॥ ਰਜ ਤਮ ਯੁਤ ਸੁਤਿ ਗੁਣ ਪੁਨਿ ਜੋਇ ॥ ਅਵਿਦਿਆ ਜੀਵ ਉਪਾਧ ਹੈ ਸੋਇ ॥ ਤਮ ਪ੍ਰਧਾਨ ਮਾਇਆ ਜੋ ਹਈਐ ॥ ਸਰਬ ਦੇਹ ਕਾਰਣ ਪੁਨ ਲਹੀਐ ॥ ੧੬ ॥ ਸਮੁਚੈ ਮੂਲ ਪ੍ਰਕ੍ਰਿਤ ਤਿਹ ਜਾਨ ॥ ਤਾਮੈ ਚਿਤ ਪ੍ਰਭ ਬਿੰਬਤ ਮਾਨ ॥ ਕੇਵਲ ਸਤੁ ਮਾਇਆ ਪੁਨ ਜੋ ਹੈ ॥ ਚਿਤ ਪ੍ਰਤਬਿੰਬ ਈਸ਼ਵਰ ਪੁਨ ਸੋਹੈ ॥੧੭॥ ਮਲਨ ਸਤੁ ਅਵਿਦਿਆ ਜੋਈ ॥ ਚਿਤ ਪ੍ਰਤਬਿੰਬ ਜੀਵ ਪੁਨਿ ਸੋਈ ॥ ਕਾਰਨ ਵਪੁ ਨਿਸਚੈ ਸੁਨਿ ਜਾਤੈ ॥ ਅਭਿਮਾਨੀ ਜੀਵ ਪ੍ਰਾਗ ਪੁਨ ਤਾਂਤੈ ॥ ੧੮ ॥ ਕਾਰਣ ਵਪੁ ਈਸ਼ਵਰ ਕੋ ਜੋ ਹੈ ॥ ਸਰਬ ਜਗਤ ਕਾਰਣ ਪੁਨ ਸੋਹੈ॥ ਮਾਇਆ ਸਕਤਿ ਪ੍ਰੇਰਕ ਪੁਨ ਜਾਤੈ ॥ ਪੰਚ ਭੂਤ ਸ੍ਰਿਸਿਟ ਪੁਨ ਤਾ ਤੈ ॥ ੧੯ ॥ ਪ੍ਰਿਥਮ ਵਿਉਮ ਮਾਰਤ ਪੁਨ ਜਾਨ ॥ ਤੇਜ ਆਪ ਪ੍ਰਿਥਵੀ ਤਿਉ ਮਾਨ ॥ ਅਪੰਚੀ ਕ੍ਰਿਤ ਭੂਤ ਪੁਨ ਜੋਈ ॥ ਲਿੰਙ ਸਰੀਰ ਕਾਰਣ ਹੈ ਸੋਈ ॥ ੨੦ ॥ਪੰਚ ਭੂਤ ਮੈ ਸਤੁ ਐ ਜਾਤੈ॥ ਅੰਤਹ ਕਰਣ ਪ੍ਰਗਟਿ ਭਇਓ ਤਾਤੈ ॥ ਦੁਵਿਧ ਰੂਪ ਤਾਸ ਕੋ ਹਈਐ ॥ ਮਨ ਬੁਧ ਨਾਮ ਪ੍ਰਗਟਿ ਕਰਿ ਕਹੀਐ ॥ ੨੧ ॥ ਸੰਕਲਪ ਰੂਪ ਮਨ ਕੋ ਪਹਿਚਾਨ ॥ ਨਿਸਚਾ ਰੂਪ ਬੁਧਿ ਸੁਨ ਮਾਨ॥ ਅੰਤਹ ਕਰਣ ਪ੍ਰਗਟਿ ਹੈ ਏਕ ॥ ਦੁਵਿਧ ਕ੍ਰਿਆ ਕਰਿ ਭਿੰਨ ਬਬੇਕ ॥ ੨੨॥ ਦੋਹਰਾ ॥ ਪੰਚ ਭੂਤ ਮੈ ਸਾਂਤ ਕੀ ਅੰਸ ਭਿੰਨ ਭਿੰਨ ਧਾਰ ॥ ਸੋਤ੍ਰ ਤੁਵਕ ਪੁਨ ਚਖ ਜੋ ਰਸਨਾ ਘ੍ਰਾਣ ਵਿਚਾਰ ॥ ੨੩ ॥ ਚੌਪਈ ॥ ਗਿਆਨ ਇੰਦ੍ਰੀ ਨਾਮ ਯਹਿ ਜਾਤੈ ॥ ਕ੍ਰਮ ਸੋ ਭੂਤ ਕਾਰਯ ਯਹਿ ਤਾਤੈ ॥ ਪੰਚ ਭੂਤ ਮਹਿ ਰਜ ਅੰਸ ਜੋਇ ॥ ਤਾਂਤੈ ਕਰਮ ਇੰਦ੍ਰੀ ਪੁਨ ਹੋਇ॥ ੨੪ ॥ ਵਾਕ ਪਾਨ ਪਾਦ ਉਪਸਥ ਸੁ ਜਾਤੈ ॥ ਪਾਯੋ ਪੰਚ ਪ੍ਰਗਟਿ ਭਈ ਤਾਤੈ ॥ ਪੰਚ ਭੂਤ

ਰਜੁ ਅੰਸ ਸੁ ਜਾਨ ॥ ਸਮੁਚੈ ਪ੍ਰਗਟਿ ਭਇਓ ਪੁਨ ਪ੍ਰਾਣ ॥ ੨੫ ॥ ਦੋਹਰਾ ॥ ਪ੍ਰਾਣ ਅਪਾਨ ਸਮਾਨ ਪੁਨ ਵਿਆਨ ਉਦਾਨ ਵਿਚਾਰ ॥ ਪੰਚ ਪ੍ਰਾਣ ਯਹਿ ਨਾਮ ਹੈ ਸੰਖੇਪ ਕਹਿਓ ਨਿਰਧਾਰ॥ ੨੬ ॥ ਚੌਪਈ ॥ ਗਿਆਨ ਇੰਦ੍ਰੀ ਕਰਮ ਇੰਦ੍ਰੀ ਜਾਨ ॥ ਮਨ ਬੁਧ ਪ੍ਰਾਣ ਸਪਤ ਦਸ ਮਾਨ ॥ ਲਿੰਗ ਸ੍ਰੀਰ ਨਾਮ ਯਹਿ ਜਾਤੈ ॥ ਕਹਿਓ ਸੰਖੇਪ ਕਰਿ ਨਿਸਚੈ ਤਾ ਤੈ ॥ ੨੭॥ ਸਮਸਟ ਲਿੰਗ ਸਰੀਰ ਹੈ ਜੋਈ ॥ ਹਿਰਨ ਗ੍ਰਭ ਅਭਿਮਾਨੀ ਸੋਈ ॥ ਏਕ ਏਕ ਅਭਿਮਾਨੀ ਜੋਹੈ ॥ ਤਈਜਸ ਨਾਮ ਪ੍ਰਗਟਿ ਕਰਿ ਸੋਹੈ ॥ ੨੮ ॥ ਲਿੰਗ ਸਰੀਰ ਅਧਾਰ ਸੁ ਜਾਤੈ ॥ ਸਾਥੂਲ ਸਰੀਰ ਕਹੌਂ ਸੁਨ ਤਾਂਤੈ ॥ ਪੰਚੀ ਕ੍ਰਿਤ ਭੂਤ ਪੁਨ ਜਾਨ ॥ ਸਾਥੂਲ ਬ੍ਰਮਾਂਡ ਕਾਰਣ ਪਹਿਚਾਨ ॥੨੯॥ ਪੰਚ ਭੂਤ ਦੁਵਿਧ ਸੁਨਿ ਜਾਂਤੈ ॥ ਇਕ ਇਕ ਭਾਗ ਚਤਰ ਵਿਧ ਤਾਂਤੈ॥ ਅਰਧ ਭਿੰਨ ਭਾਗ ਜੋ ਚਾਰ ॥ ਚਾਰ ਭੂਤ ਮੈ ਮੇਲ ਵਿਚਾਰ ॥੩੦॥ ਆਪ ਤੇ ਭਿੰਨ ਭੂਤ ਸੁਨ ਮਾਨ ॥ ਅੰਸ ਜੋ ਜਨਾ ਕਹਿ ਕੋ ਬਖਾਨ ॥ਬ੍ਰਹਮਾਂਡ ਭਇਓ ਪੁਨ ਵਾਂ ਤੈ ॥ ਚਤਰ ਦਸ ਭਵਨ ਤਾਹਿ ਮੈ ਤਾਂਤੈ ॥੩੧॥ ਯਥਾ ਯੋਗ ਦੇਹ ਪੁਨ ਜਾ ਮੈ ॥ ਪ੍ਰਗਟਿ ਕੀਏ ਈਸ਼ਵਰ ਕਰਿ ਤਾਂ ਮੈ ॥ ਸਰਬ ਬ੍ਰਹਮਾਂਡ ਅਭਿਮਾਨੀ ਜੋ ਹੈ ॥ ਵਿਰਾਟ ਨਾਮ ਈਸ਼ਵਰ ਪੁਨ ਸੋ ਹੈ ॥੩੨॥ ਪਰ ਛਿੰਨ ਦੇਹਿ ਅਭਿਮਾਨੀ ਜੋਈ ॥ ਵਿਸਵ ਨਾਮ ਜੀਵ ਪੁਨ ਸੋਈ ॥ ਸੰਖੇਪ ਮਾਤ੍ਰ ਨਿਸਚੈ ਕਰਿ ਜਾਨਾ ॥ ਪੰਚੀ ਕਰਣ ਆਦਿ ਵਖਿਆਨਾ ॥੩੩॥ ਦੋ: ॥ਹਿਰਨ ਗਰਭ ਵਿਰਾਟ ਪੁਨ ਈਸ਼ਵਰ ਰੂਪ ਵਿਚਾਰ ॥ ਨਾਨਾ ਵਿਧ ਵਪ ਨਾਮ ਧਰਿ ਪ੍ਰਗਟਿ ਕੀਓ ਵਿਸਤਾਰ॥ ੩੪ ॥ ਸਵੈਯਾ ॥ ਸੂਖਮ ਦੇਹ ਸਮਸਟ ਫੁਰੀ ਤਬ ਲਿੰਗ ਸਰੀਰ ਕੋ ਨਾਮ ਕਹਾਇਓ ॥ ਸਥੂਲ ਵਿਰਾਟ ਕੋ ਰੂਪ ਧਰਿਓ ਤਬ ਯੋ ਕਹਿ ਵੇਦ ਪੁਰਾਨਨ ਗਾਇਓ ॥ ਨਾਮ ਅਨੇਕ ਅਸੰਖ ਸਰੂਪ ਕੋ ਧਾਰ ਤਬੈ ਬਹੁ ਭਾਂਤ ਜਨਾਇਓ ॥ ਰਾਮ ਦਿਆਲ ਸਰੂਪ ਵਿਸਾਰ ਸੁ ਆਪ ਹੀ ਜੀਵ ਕੋ ਨਾਮ ਧਰਾਇਓ ॥੩੧॥ ਸਿਖੋ ਵਾਚ ॥ ਭੌ ਭਗਵਨ ਸੁਧ ਆਤਮਾ ਕੈਸੇ ਜੀਵ ਸਰੂਪ ॥ ਦੁਖੀ ਦੀਨ ਅਤ ਬਾਵਰੋ ਯਹਿ ਤੋ ਬਡੋ ਅਨੂਪ ॥੩੬॥ ਗੁਰੋ ਵਾਚ ॥ ਨਿਜ ਸਰੂਪ ਅਗਿਆਨ ਕਰਿ ਭਇਓ ਜੀਵ ਅਤਿ ਦੀਨ ॥ ਦੇਹਾਦਕ ਹੰਕਾਰ ਕਰਿ ਨਿਜਾਨੰਦ ਮਤ ਛੀਨ ॥੩੭॥ ਚੌਪਈ ॥ ਨਿਜ ਸਰੂਪ ਅਗਿਆਨ ਭਇਓ ਜਬ ॥ ਦੇਹਾਦਕ ਹੰਕਾਰ ਛਯੋ ਤਬ ॥ ਜੀਵ ਰੂਪ ਫੁਨ ਆਪਾ ਜਾਨਿਓ ॥ ਈਸ਼ਵਰ ਸੋ ਅਤਿ ਭੇਦ ਸੁ ਠਾਨਿਓ ॥੩੮॥ ਸਵੈਯਾ ॥ਸਵਰੂਪ ਪ੍ਰਮਾਦਿ ਸੋ ਭਾਸਤ ਜੋ ਜਗ ਤਾਹੀ ਸੋ ਹੰਤ ਕੀਓ ਅਤਿ ਭਾਰੀ ॥ ਦੇਹਿ ਮਲੀਨ ਅਨਿਤ ਅਮੰਗਲ ਦੀਨ ਅਧੀਨ ਸੋ ਲਾਗੀ ਪਿਆਰੀ ॥ ਤਾਸ ਵਿਕਾਰ ਅਨੇਕ ਅਪਾਰ ਸੁਚਿਤ ਮੈ ਧਾਰ ਭਇਓ ਨਰ ਨਾਰੀ ॥ ਰਾਮ ਦਿਆਲ ਸਵਰੂਪ ਅਖੰਡ ਸਦਾਨੰਦ ਤਾਸ ਵਿਚਾਰ ਵਿਚਾਰੀ ॥੩੯॥ ਸਿਖੋ ਵਾਚ ॥ ਦੋ: ॥ ਦੇਹਾਦਕ ਸੰਜੋਗ ਤੇ ਕੈਸੇ ਦੁਖ ਤਿਹ ਚੀਨ ॥ ਨਿਜ ਸਰੂਪ ਜਾਨਿਓ ਨ ਕਿਉ ਯਹਿ ਸੰਸੇ ਅਤਿ ਛੀਨ ॥੪੦॥ ਗੁਰੋ ਵਾਚ ॥ ਸੁਨ ਉਤਰ ਅਬ ਤੋਹਿ ਸੁਨਾਊ ॥ ਅਨਭਵ ਕੀਓ ਸੁ ਆਨ ਜਨਾਊ ॥ਦੇਹਾਦਕ ਸੋ ਪ੍ਰੀਤ ਕਰੈ ਜਬ ॥ ਸੰਸਾਰ ਦੂਖ ਭਾਗੀ ਨਿਸਚੈ ਤਬ ॥੪੧॥ਬਿਧ ਨਿਖੇਧ ਸੋ ਬਾਂਧੈ ਚੀਤਾ॥ ਆਪਨੋ ਆਪੁ ਕਰਮ ਵਸਿ ਕੀਤਾ ॥ ਅਨੇਕ ਵਾਸਨਾ ਮਨ ਮੋ ਧਾਰੈ ॥ ਚਾਹੈ ਇਸਟ ਅਨਿਸਟ ਨਿਵਾਰੈ ॥੪੨॥ਸਵੈਯਾ॥ ਕਰਮ ਅਨੇਕ ਕਰੈ ਜਗ ਅੰਤਰਿ ਤਾਹਿ ਕਰਤਤ ਅਹੰਕਾਰ ਕੋ ਧਾਰੈ ॥ ਬਿੰਧ ਅਵਰ ਨਿਖੇਧ ਸਹੂ ਡਰ ਪੈ ਫੁਨ ਚਾਹਿਤ ਇਸਟ ਅਨਿਸਟ ਨਿਵਾਰੈ ॥

ਸੁਖ ਲਾਭ ਵਿਖੈ ਹਰਖੈ ਤਬ ਚਿਤ ਸੁ ਦਵੈਖ ਕਰੈ ਰਾਮ ਦਿਆਲ ਦੁਖ ਲਾਭ ਵਿਚਾਰੈ ॥ ਰਾਮ ਦਿਆਲ ਸੋ ਨਿਤ ਅਧੀਨ ਵਿਚਾਰ ਕਰੈ ਨਹੀ ਦੁਖ ਕੋ ਟਾਰੈ ॥੪੩॥ ਦੋਹਰਾ ॥ ਇਹ ਬਿਧ ਯਾ ਸੰਸਾਰ ਮੈ ਦੁਖ ਤੇ ਅਤਿ ਦੁਖ ਹੋਇ ॥ਬੰਧਿਓ ਤ੍ਰਿਸਨਾ ਰਜੁ ਸੋ ਨਿਜਾਨੰਦ ਵਪੁ ਖੋਇ ॥੪੪॥ ਚੌਪਈ ॥ ਦੇਹਾਦਿਕ ਮੈ ਆਤਮ ਬੁਧ ॥ ਨਿਜ ਸਰੂਪ ਜਾਨੈ ਨਹੀ ਸੁਧ ॥ ਤਾਂਤੇ ਵਿਖਿਆਨ ਸੋ ਲਪਟਾਯੋ ॥ ਖਰ ਕੂਕਰ ਜਿਉ ਅਤਿ ਦੁਖ ਪਾਇਓ ॥੪੫॥ ਸਵੈਯਾ॥ ਦੇਹ ਸਨੇਹ ਸੋ ਬਾਧਿਓ ਸਦਾ ਚਿਤ ਤੈਸੇ ਕੁਟੰਬ ਸੋ ਪ੍ਰੀਤ ਲਗਾਵੈ ॥ ਬਨਤਾ ਸੁਤ ਸੋ ਅਤਿ ਹਿਤ ਕਰੈ ਨਿਤ ਦੀਨ ਅਧੀਨ ਭਇਓ ਪੁਨ ਧਾਵੈ ॥ ਮਮਤਾ ਮਦ ਲੋਭ ਜੰਜੀਰ ਵਿਖੈ ਬਿਨੁ ਅਉਰ ਹੀ ਆਪ ਕੋ ਆਪ ਬੰਧਾਵੈ ॥ ਰਾਮ ਦਿਆਲ ਸਵਰੂਪ ਪ੍ਰਮਾਦਿ ਤੇ ਦੂਖ ਅਨੇਕ ਨ ਸੂਖ ਕੋ ਪਾਵੈ ॥ ੪੬ ॥ ਦੋ: ॥ ਅਨੇਕ ਜੋਨ ਕੋ ਧਾਰ ਕੈ ਜਤਨ ਕਰੈ ਸੁਖ ਹੰਤ ॥ ਉਲਟੋ ਪੁਨ ਦੁਖ ਲਾਗ ਹੈ ਨਿਜ ਸਰੂਪ ਨਹੀ ਚੰਤ ॥੪੭॥ ਚੌਪਈ ॥ ਵਿਵੇਕ ਰਹਿਤ ਪੁਨ ਜਗ ਮੈ ਜੋਈ॥ ਦੁਖ ਤੇ ਅਤ ਦੁਖ ਤਾਕੋ ਹੋਈ ॥ ਬਿਧ ਨਿਖੇਧ ਬਹੁ ਕਰਮ ਕਰੈ ਜਬ ॥ ਨਰਕ ਸਵਰਗ ਭੋਗੈ ਨਿਸਚੈ ਤਬ ॥ ੪੮ ॥ ਸਵੈਯਾ ॥ ਯਾਹੀ ਪ੍ਰਕਾਰ ਅਨੇਕ ਜਨੰਮ ਕਰੰਮ ਭਰੰਮ ਸੋ ਨਾਹਿ ਵਿਚਾਰੈ ॥ ਕਬਹੂੰ ਨਰਕੀ ਕਬਹੂ ਸਵਰਗੀ ਕਬਹੂੰ ਥਰ ਜੰਗਮ ਕੋ ਵਪੁ ਧਾਰੈ ॥ ਤ੍ਰਿਸਨਾ ਰਜੂ ਸੋ ਨਿਤ ਬਾਂਧਿਓ ਫਿਰੈ ਕਬਹੂੰ ਨਹੀ ਨੈਕ ਸਰੂਪ ਸੰਭਾਰੈ ॥ ਰਾਮ ਦਿਆਲ ਸੁ ਰਾਮ ਭਜੰਨ ਸੋ ਨਾਹਿਨ ਆਪ ਨੋ ਕਾਜ ਸਵਾਰੈ ॥ ੪੯ ॥ ਦੋ: ॥ ਜਗ ਰਚਨਾ ਕੋ ਪ੍ਰਗਟਿ ਕਰਿ ਕਹਿਯੋ ਸੁ ਭੇਦ ਵਖਾਨ ॥ ਜਥਾ ਬੁਧ ਵਰਨਨ ਕੀਓ ਸਰੁਤਿ ਸੰਜੁਗਤ ਪ੍ਰਮਾਨ ॥ ੫੦॥ ਸੋਰਠਾ ॥ ਯਹ ਜਗ ਕੋ ਵਿਵਹਾਰ ਪ੍ਰਗਟਿ ਰੂਪ ਵਰਨਨ ਕੀਓ ॥ ਅਦੈਵ ਰੂਪ ਵਿਚਾਰ ਨਾਮ ਰੂਪ ਸਭ ਜਾਨਿਓ ॥ ੫੧ ॥ ਇਤਿ ਸ੍ਰੀ ਗਿਆਨ ਸੁਧਾਰਸ ਗ੍ਰੰਥੇ ਜਗ ਰਚਨਾ ਵਰਨਨੰ ਨਾਮ ਦੁਤੀਓ ਹੁਲਾਸ ਸਪਾਪਤੰ ॥ ੨ ॥ ਸਿਖੋ ਵਾਚ ॥ ਦੋ: ॥ ਤੁਮ ਸਤਿਗੁਰ ਕ੍ਰਿਪਾ ਕਰੋ ਮੋ ਮਨ ਸੰਸੇ ਨਾਸ ॥ ਕਰਮ ਬੰਧਨਾ ਜੀਵ ਕੀ ਕਹੋ ਸੁਗਤ ਅਬ ਤਾਸ ॥ ੧॥ ਚੌ: ॥ ਭਗਵਨ ਬਿਨੈ ਸੁਨੋ ਅਬ ਜਾਂਤੇ ॥ ਸੰਸੇ ਸਕਲ ਬਿਨਾਸਹੁ ਤਾਂਤੈ ॥ ਕਿਹ ਬਿਧ ਯਾ ਬੰਧਨ ਤੇ ਰਹੈ॥ ਨਿਜ ਸਰੂਪ ਆਤਮ ਕੋ ਲਹੈ ॥ ੨ ॥ ਗੁਰੋ ਵਾਚ ॥ ਦੋ: ॥ ਚਿਤ ਸਮਾਹਤ ਕਰਿ ਸੁਨੋ ਯਾ ਜਗ ਬੰਧਨ ਹਾਨ ॥ ਪ੍ਰਬਤਲ ਵਿਵੇਕ ਵੈਰਾਗ ਕਰਿ ਮੁਕਤਿ ਹੋਤਿ ਇਉ ਮਾਨ ॥ ੩ ॥ ਚੌ: ॥ ਸਮਾਧਾਨ ਅਬ ਚਿਤ ਕੋ ਕਰੋ ॥ ਵਚਨ ਸਾਰ ਸਭ ਹਿਰਦੈ ਧਰੋ ॥ ਅਨਾਦ ਅਨਰ ਵਾਚਨੀ ਜਗ ਜਾਨ ॥ ਕਾਰਣ ਜਗ ਮਾਇਆ ਤਿਉ ਮਾਨ ॥ ੪ ॥ ਅਪਨੀ ਮਾਇਆ ਕੋ ਵਸ ਤੇ ਸੁਨ ॥ ਸੁਭਾ ਸਭ ਕਰਮ ਕਰੈ ਨਿਸਚੈ ਪੁਨ ॥ ਅਨੇਕ ਜੋਨ ਜਨਮ ਭਰਮਾਯੋ ॥ ਕਦਾਚਿਤ ਮਨ ਮੈ ਸੂਖਨ ਪਾਯੋ॥੫॥ਦੋ: ॥ ਅਨੇਕ ਜਨਮ ਮੈ ਪੁੰਨ ਜੋ ਕੀਏ ਸੁ ਬਿਧ ਵਤ ਜਾਨ ॥ ਹਰਿ ਪ੍ਰਸੰਨ ਤਾਂਤੈ ਭਇਓ ਨਿਰਮਲ ਮਨ ਫੁਨ ਮਾਨ ॥ ੬ ॥ਚੌ: ॥ ਅਨੇਕ ਸਮੂਹ ਪੁੰਨ ਕੋ ਜੋ ਸੋਈ ॥ ਤਿਹ ਬਲ ਕਰਿ ਸਭਿ ਕਲਿ ਮਲ ਖੋਈ ॥ ਅੰਤਹਕਰਣ ਸੁਧ ਪਹਿਚਾਨ॥ ਈਸ਼ਵਰ ਦੇਵ ਅਨੁਗਹ ਮਾਨ ॥ ੭ ॥ ਸਵੈਯਾ ॥ ਈਸ਼ਵਰ ਦੇਵ ਪ੍ਰਸੰਨ ਭਇਓ ਜਬ ਸੁਧ ਸੁ ਚਿਤ ਭਇਓ ਉਜੀਆਰੋ ॥ ਵਿਵੇਕ ਪ੍ਰਕਾਸ ਭਇਓ ਮਨ ਮੈ ਤਬ ਚਾਹਤ ਨਿਤ ਅਨਿਤ ਵਿਚਾਰੋ ॥ ਤਾਹੀ ਸਮੈ ਚਿਤ ਮੈ ਪ੍ਰਗਟਿਓ ਸੁ ਵਿਵੇਕ ਅਧੀਨ ਵੈਰਾਗ ਕਉ ਧਾਰੋ ॥ ਨਿਤ ਸੰਸਾਰ ਅਸਾਰ ਵਿਚਾਰ ਕਰੈ ਵਿਖ ਦਵੈਖ ਨਹੀ ਪੁਨ ਪਿਆਰੋ ॥ ੮॥ ਦੋ: ॥ ਵਿਖਿਅਨ

ਸਿਉ ਅਤਿ ਦਵੈਖਤਾ ਅਰੁ ਸੰਤ ਜਨਾ ਅਨਰਾਗ ॥ ਰੂਪਹੀਨ ਪੁਨ ਭੋਗ ਸਭ ਕਹੋ ਜਉ ਚਹੋ ਵੈਰਾਗ ॥੬ ॥ ਸਵੈਯਾ ॥ ਅਨੇਕ ਜਨੰਮ ਵਿਖੈ ਜੋਊ ਪੁਨੰ ਸੁ ਦਈਵ ਸੰਜੋਗ ਤੇ ਹੋਤ ਇਕੰਤਰ ॥ ਮਨ ਕੀ ਮਲਤਾ ਤਿਹ ਨਸਟ ਕਰੀ ਤਬ ਸੁਧ ਵੈਰਾਗ ਭਇਓ ਮਨ ਅੰਤਰ॥ ਜਗ ਭੋਗ ਸਭੀ ਵਿਖ ਜਾਨ ਲੀਏ ਤਬ ਤਾਸ ਮੈ ਨਾਹਿ ਫਿਰੈ ਚਿਤ ਜੰਤਰ ॥ ਰਾਮ ਦਿਆਲ ਸਰੂਪ ਕੀਚਾ ਹਉਦੈ ਚਿਤਧਾਰ ਵਿਚਾਰ ਸੁ ਮੰਤਰ ॥ ੧੦ ॥ ਸਿਖੋ ਵਾਚ ॥ ਦੋ : ॥ ਭਗਵਨ॥ ਤਾਸ ਵੈਰਾਗ ਕੇ ਲਖਣ ਕਹੋ ਸੁਜਾਨ ॥ ਜਾਹਿ ਉਦੈ ਤੈ ਪੁਰਖ ਕੋ ਹੋਤ ਸੁ ਆਤਮ ਗਿਆਨ॥ ੧੧ ॥ ਗੁਰੋ ਵਾਚ ॥ ਚੌ: ॥ ਵਈਰਾਗ ਤਾਸ ਲਖਣ ਸੁਣ ਜਾਤੈ ॥ ਕਹੋ ਪ੍ਰਗਟਿ ਕਰ ਨਿਸਚੈ ਤਾਂਤੈ ॥ ਤ੍ਰਿਬਿਧ ਰੂਪ ਤਾਸੋ ਕੋ ਕਹੀਐ ॥ ਮੰਦ ਤੀਬਰ ਤੀਬਰ ਤਰ ਲਹੀਐ ॥ ੧੨ ॥ ਤੀਬਰ ਤਰ ਵੈਰਾਗੁ ਜਿਹ ਭਇਓ ॥ ਸੁਧ ਬੁਧ ਤਾਸ ਕੌ ਕਹਿਓ ॥ ਉਤਮ ਅਧਿਕਾਰੀ ਪੁਨ ਸੋਈ॥ ਸੀਘਰ ਬੋਧ ਪ੍ਰਾਪਤਿ ਤਿਹ ਹੋਈ ॥ ਮਹਿਤ ਪੁੰਨ ਉਦੇ ਤਿਹ ਜਾਨ ॥ ਹੋਤ ਤੀਬਰ ਤਰ ਵੈਰਾਗ ਪਛਾਨ ॥ ਤਿਹ ਕਰਿ ਨਿਜ ਸਰੂਪ ਥਿਤ ਪਈਐ ॥ ਤਾਂਤੈ ਅਤਿ ਦੁਰਲੰਭ ਤਿਹ ਕਹੀਐ ॥੧੩॥ ਸਿਖੋ ਵਾਚ ॥ ਸੋਰਠਾ ॥ ਭਗਵਨ ਤੀਨ ਪ੍ਰਕਾਰ ਵਈਰਾਗ ਰੂਪ ਵਰਨਨ ਕਰੋ ॥ ਤੁਮ ਹੋ ਪਰਮ ਉਦਾਰ ਤਾਂਤੈ ਯਾਕੋ ਪ੍ਰਗਟਿ ਕਰਿ ॥੧੪॥ ਗੁਰੋ ਵਾਚ ॥ ਚੌ: ॥ ਅਬ ਸੁਨ ਅਰਥ ਤ੍ਰਿਬਿਧ ਕੋ ਕਹੋ ॥ ਸੂਰਤ ਅਨੁਭਵ ਕਰਿ ਨਿਰਣੈ ਲਹੋ ॥ ਮੰਦ ਵੈਰਾਗੁ ਅਰਥ ਪ੍ਰਿਥਮੇ ਸੁਨ ॥ ਧਨ ਪੁਤ੍ਰਾਦਿ ਵਿਜੋਗ ਪ੍ਰਗਟਿ ਪੁਨ ॥ ਤਾਂਤੈ ਜਾਨੇ ਧਿਕ ਸੰਸਾਰ ॥ਮਿਥਿਆ ਰੂਪ ਅਨਿਤ ਅਸਾਰ ॥ ਯਾਕੋ ਤਿਆਗ ਕਰੋ ਅਬ ਜਾਤੈ ॥ ਜਿਹ ਬਿਧ ਸੁਖ ਪਾਵਉ ਪੁਨ ਤਾਂਤੈ ॥੧੫॥ ਦੋ: ॥ ਮੰਦ ਵੈਰਾਗੁ ਕੋ ਰੂਪ ਜੋ ਕਹਿਓ ਸੰਖੇਪ ਕਰਿ ਜਾਨ॥ ਯਾ ਕਰਿ ਨਹੀ ਸੰਨਿਆਸ ਮੈ ਅਧਕਾਰੀ ਪੁਨ ਮਾਨ ॥੧੬॥ ਚੌ: ॥ ਮੰਦ ਵਿਖੈ ਸੰਨਿਆਸ ਨ ਜਾਤੈ ॥ ਹੋਤ ਪ੍ਰਗਟਿ ਕਰਿ ਨਿਸਚੈ ਤਾਂਤੈ ॥ ਕਬਹੂੰ ਵਿਖੈ ਲਾਭ ਤਿਹ ਹੋਈ ॥ ਤਾਂ ਮੈ ਚਿਤ ਰੁਚ ਬਾਂਧੈ ਸੋਈ ॥੧੭॥ ਯਾਂ ਤੇ ਮੰਦ ਨਾਮ ਤਿਹ ਜਾਨ ॥ ਸੰਨਿਆਸ ਨਿਖੇਧ ਪ੍ਰਗਟਿ ਪਹਿਚਾਨ ॥ ਤੀਬਰ ਵੈਰਾਗ ਅਰਥ ਅਬ ਕਹੋ ॥ ਸੰਨਿਆਸ ਅਧਿਕਾਰ ਤਾਸ ਮੈ ਲਹੋ॥੧੮॥ ਅਹੀ ਹਿਕ ਵਿਖੈ ਭੋਗ ਪੁਨ ਜਿਤੈ ॥ ਕਾਕ ਵਿਸਟ ਵਤ ਜਾਨ ਸੁ ਤਾਂਤੈ ॥ ਅਤਸੈ ਕਰਿ ਤਿਹ ਤਿਆਗ ਜਨਾਵੈ ॥ ਤੀਬਰ ਵੈਰਾਗੁ ਅਰਥ ਇਹ ਗਾਵੈ ॥੧੯॥ ਤਾਂ ਮੈਂ ਤ੍ਰਿਬਿਧ ਸੰਨਿਆਸ ਅਧਿਕਾਰ ॥ ਕੁਟੀਚ ਬਹੂਦ ਹੰਸ ਨਿਰਧਾਰ ॥ ਤਾਹਿ ਅਚਾਰ ਸਿਮ੍ਰਤ ਮੈ ਜਾਨ॥ ਕਹੈ ਪ੍ਰਗਟਿ ਕਰਿ ਨਿਸਚੈ ਮਾਨ ॥ ੨੦॥ ਦੋ: ॥ ਤੀਬਰ ਤਰ ਵਈਰਾਗੁ ਕੋ ਅਰਥ ਕਹੋ ਨਿਰਧਾਰ ॥ ਪਰਮ ਹੰਸ ਸੰਨਿਆਸ ਕੋ ਜਾਸ ਮਾਹ ਅਧਿਕਾਰ ॥੨੧॥ ਦੋ:॥ ਬ੍ਰਹਮ ਲੋਕ ਤੇ ਆਦਿ ਲੈ ਜੇਤੇ ਵਿਖੇ ਅਕਾਰ ॥ ਸੂਕੈ ਤ੍ਰਿਣ ਵਤਿ ਜਾਨ ਤਿਹ ਚਾਹਤ ਤਤਵ ਵਿਚਾਰ॥੨੨॥ ਚੌ: ॥ ਵਿਖੈ ਸਬੂਹ ਜਾਨ ਪੁਨ ਜਿਤੈ ॥ ਅਈ ਹਿਕ ਸਵਰਗ ਆਦਿ ਪੁਨ ਤਿਤੈ ॥ ਤ੍ਰਿਣ ਵਤ ਤਾਂ ਕੋ ਕਰੈ ਤਿਆਗੁ ॥ ਤੀਬਰ ਤਰ ਉਤਮ ਵੈਰਾਗੁ ॥ ੨੩ ॥ ਪ੍ਰਾਕ੍ਰਿਤ ਜਨ ਸੰਗਤਿ ਨਹੀ ਭਾਵੈ ॥ ਸੰਤ ਜਨਾ ਸਿਉ ਹਿਤ ਉਪਜਾਵੈ ॥ਸਤ ਸਾਸਤ੍ਰ ਅਭਿਆਸ ਪੁਨ ਚਹੈ ॥ ਵੈਰਾਗੁ ਅਰਥ ਯਾਹੀ ਕੋ ਕਹੈ ॥੨੪ ॥ ਤੀਬਰ ਭਰ ਵੈਰਾਗ ਸੁਜਾਨ ॥ ਭਇਓ ਜਾਸ ਕੋ ਨਿਸਚੈ ਮਾਨ ॥ ਸੁਧ ਬੁਧਿ ਅਧਿਕਾਰੀ ਸੋਈ ॥ ਆਤਮ ਗਿਆਨ ਉਦੈ ਤਿਹ ਹੋਇ ॥ ੨੫ ॥ ਐਸੋ ਅਧਕਾਰੀ ਜੋਹਈਐ ॥ ਸਰੂਪ ਗਿਆਨ ਜਗਿਆਸੂ ਕਹੀਐ ॥ ਸੰਤ

ਜਨ ਸਤ ਸਾਸਤ੍ਰ ਪੁਨ ਚਹੈ ॥ ਵੈਰਾਗੁ ਅਗਿਆਨ ਅੰਤਰ ਤੇ ਦਹੈ ॥ ੨੬ ॥ ਸਾਂਤ ਰੂਪ ਸੰਤ ਜਨ ਹੈ ਜੋਈ ॥ ਤਾਂ ਕੀ ਸਰਣਿ ਧਾਰਿ ਮਨ ਸੋਈ ॥ ਸੰਤ ਜਨਾ ਬਿਨੁ ਨਹਿਨ ਗਿਆਨ॥ ਕਹਿਉ ਬੇਦ ਨਿਸਚੈ ਯਹਿ ਮਾਨ ॥ ੨੭ ॥ ਸਮ ਸੰਤੋਖ ਅਰੁ ਤਤਵ ਵਿਚਾਰ ॥ ਸਤਸੰਗ ਉਪਾਇ ਗਿਆਨ ਪੁਨ ਚਾਰ ॥ ਸਤਿ ਸੰਗਿ ਅਧੀਨ ਤੀਨ ਪਹਿਚਾਨ ॥ ਸਤਿ ਸੰਗਿ ਦੁਰਲੰਭ ਤਾਂਤੈ ਮਾਨ ॥ ੨੮ ॥ ਜਗਿਆਦਿ ਸਾਧਨ ਹੈ ਜਿਤੈ ॥ ਸਤ ਸੰਗਿ ਸਮ ਨਹੀ ਜਾਨ ਸੁ ਤਿਤੈ॥ ਸਤਿ ਸੰਗਿ ਜਾਸ ਕਾਲ ਪੁਨ ਭਇਓ ॥ ਬ੍ਰਹਮ ਗਿਆਨ ਸਾਧਨ ਤਬ ਲਹਿਓ ॥ ੨੯ ॥ ਦੋਹਰਾ ॥ ਸਾਂਖ ਜੋਗ ਅਰੁ ਜਗਬ੍ਰਤ ਤੀਰਥ ਤਪੁ ਬਹੁ ਦਾਨ ॥ ਵੇਦ ਸਰਬ ਅਧੈਨ ਪੁਨ ਨਹ ਸਤ ਸੰਗਿ ਸਮਾਨ ॥ ੩੦ ॥ ਦੋ: ॥ ਸਾਧ ਸੰਗਿ ਕੀ ਚਾਹਿ ਚਿਤ ਉਪਜੀ ਤਿਹ ਅਤਿ ਆਇ ॥ ਸਰਬ ਸਾਸਤ੍ਰ ਮੈ ਸੰਤ ਕੀ ਮਹਿਮਾ ਕਉ ਸੁਨ ਪਾਇ ॥ ੩੧ ॥ ਸੰਤ ਜਨਾ ਕੇ ਸੰਗਿ ਬਿਨੁ ਡੂਬੇ ਪੁਰਖੁ ਅਨੰਤ ॥ ਉਧਰੇ ਬਹੁ ਜਨ ਸੰਗਿ ਕਰਿ ਸੰਤ ਰੂਪ ਭਗਵੰਤ ॥ ੩੨॥ ਸਵੈਯਾ ॥ ਚਾਰੋ ਹੀ ਵੇਦ ਪਠੈ ਮੁਖ ਆਗਰ ਸੰਤ ਜਨਾ ਬਿਨਾ ਨਾਹੀ ਸੁ ਗਿਆਨ ॥ ਅਨੇਕ ਜਤਨ ਕਰੈ ਹਠਿ ਯੋਗ ਤਬੀ ਸਤ ਸੰਗਿ ਬਿਨਾ ਨਹੀ ਧਿਆਨ ॥ ਅਸਮੇਧ ਤੇ ਆਦਿ ਲੈ ਜਗ ਕਰੇ ਤਬ ਸਾਂਤ ਸਰੂਪ ਨਹੀ ਮਨ ਮਾਨ ॥ ਅਉਰ ਅਨੰਤੁ ਉਪਾਇ ਜਿਤੈ ਜਗਿ ਸਾਂਤਿ ਨਹੀ ਸਤ ਸੰਗਿ ਸਮਾਨ ॥ ੩੩ ॥ ਸੋਰਠਾ ॥ ਕਹਿਓ ਸੁ ਅਨਿਕ ਪ੍ਰਕਾਰ ਵੇਦ ਸਾਸਤ੍ਰ ਮੈ ਪ੍ਰਗਟਿ ਕਰਿ ॥ ਭਵਸਿੰਧ ਹੋਤ ਉਦਾਰ ਸਤ ਸੰਗਿ ਬਿਨਾ ਨਹੀ ਜਾਨੀਐ ॥ ੩੪॥ ਸਿਖੋ ਵਾਚ ॥ ਭੋ ਭਗਵਨ ਸਤਿ ਸੰਗਿ ਕੀ ਮਹਿਮਾ ਮਹਾਂ ਉਦਾਰ ॥ ਸੰਤ ਜਨਹੁ ਕੇ ਚਿਹਨ ਅਬ ਪ੍ਰਗਟਿ ਕਹੋ ਵਿਸਤਾਰ ॥ ੩੫ ॥ ਗੁਰੋ ਵਾਚ ॥ ਚੌਪਈ ॥ ਸਾਧ ਜਨਾ ਕੀ ਅਕਹ ਕਹਾਨੀ॥ ਸੁਸੰ ਵੇਦਿ ਪਦਿਤਾਹਿ ਵਖਾਨੀ ॥ ਅਪਨੀ ਮਹਿਮਾ ਆਪੇ ਜਾਨੈ ॥ ਅਵਰ ਨਹੀ ਦੂਜਾ ਕੋਊ ਠਾਨੈ ॥ ੩੬ ॥ ਪਰਸੰ ਵੇਦ ਲਖਣ ਅਬ ਗਾਊ ॥ ਯਥਾ ਸਾਸਤ੍ਰ ਮਤਿਆ ਨ ਜਨਾਊ ॥ ਅਤਿ ਨਿਰੀਹ ਮਤਿ ਦਸਾ ਉਦਾਰ ॥ ਨਿਜ ਸਰੂਪ ਥਿਤ ਧੀਰ ਵਿਚਾਰ ॥ ੩੭॥ ਸਦਾ ਪ੍ਰਸੰਨ ਰਹੈ ਇਕ ਸਮ ਪੁਨ ॥ ਸਰਬਗ ਗਿਆਨ ਪੂਰਨ ਨਿਸਚੈ ਸੁਨ ॥ ਸਰਬ ਮਿਤ੍ਰ ਕਰਣਾ ਭੰਡਾਰ ॥ ਮੁਦਤਾ ਸੋ ਪੂਰਣ ਚਿਤ ਧਾਰ ॥ ੩੮ ॥ ਪਰ ਦੁਖ ਨਾਸ ਦਇਆਨਨਿ ਧਾਰੈ॥ ਨਾਹਿ ਕਿਸੀ ਸੋ ਦ੍ਰੋਹਿ ਵਿਚਾਰੈ ॥ ਖਿਮਾ ਵਾਨ ਸਤ ਵਿਕ੍ਰਮ ਜਾਕੈ ॥ ਅਸੂਆ ਰਹਤ ਦਵੈਖ ਨਹੀ ਤਾਕੈ ॥ ੩੯ ॥ ਸਦਾ ਸਮਾਨ ਸਰਬ ਉਪਕਾਰੀ ॥ ਖੋਭ ਰਹਤ ਮਨਿ ਸਾਂਤਿ ਵਿਚਾਰੀ॥ ਵਾਹਜਿ ਇੰਦ੍ਰੈ ਦਮਨ ਸਦਾ ਸੁਨ ॥ ਕੋਮਲ ਬਚਨ ਅਕਿੰਚਨ ਤਾ ਪੁਨ॥੪੦॥ ਅੰਤਰਿ ਬਾਹਿਜਿ ਪਰਮ ਪੁਨੀਤ ॥ ਮਿਤ ਅਹਾਰ ਕਰਿ ਤਨਿ ਕੋ ਜੀਤਿ ॥ ਅਪ੍ਰ ਮਤਿ ਪੁਨ ਸਦਾ ਗੰਭੀਰ ॥ ਖਟ ਊਰਮ ਜਿਤੁ ਸਦਾ ਸੁਧੀਰ ॥ ੪੧ ॥ ਅਮਾਨੀ ਮਾਨ ਦੇਤ ਸਭ ਜਨ ਕੋ ॥ ਅਚਲ ਸਮਾਧਿ ਗਿਆਨ ਜਿਹ ਮਨ ਕੋ ॥ ਯਹਿ ਸੰਤ ਜਨਾ ਕੋ ਲਖਣ ਜਾਨ ॥ ਯਥਾ ਸਾਸਤ੍ਰ ਕਹਿਓ ਬਖਾਨ ॥ ੪੨ ॥ ਦੋ: ॥ ਐਸੇ ਸਤਿਗੁਰ ਸੰਤ ਕੀ ਸਰਣਿ ਗਹੀ ਪੁਨ ਜਾਸ ॥ ਨਿਜ ਆਤਮ ਥਿਤ ਪਾਇ ਮਨ ਸਦਾ ਮੁਕਤਿ ਹੈ ਤਾਸ ॥ ੪੩ ॥ ਜਾ ਕੇ ਮਨੁ ਵਈਰਾਗੁ ਅਤਿ ਜਗਿਆਸੂ ਸੋਈ ਜਾਨ ॥ ਜਗ ਸੁਖ ਵਿਖ ਵਤਿ ਜਾਨ ਹੈ ਸਤਿ ਸੁ ਅੰਮ੍ਰਿਤ ਮਾਨ ॥ ੪੪॥ ਸਵੈਯਾ ॥ ਵੈਰਾਗ ਕੀ ਆਗ ਸੁ ਆਨ ਜਰਿਓ ਚਿਤ ਨਾਹਿਨ ਨੈਕ ਵਿਖੈ ਹੁਚ ਹੋਈ ॥ ਮਗ ਸਥਿਲਿ ਦੇਸ ਕਉ ਤਿਆਗ ਦੀਓ ਜਹਾਂ ਸਾਜਨ ਸੀ ਤਲ ਛਾਇ ਨ ਕੋਈ ॥ ਹੇਰਤ ਸਾਧਨ

ਸੰਗਿ ਸਦਾ ਜਿਹ ਭੇਟਤ ਆਨੰਦ ਰੂਪ ਸਮੋਈ ॥ ਰਾਮ ਦਿਆਲ ਕ੍ਰਿਪਾਲ ਸਦਾ ਨੰਦ ਬੋਧ ਸੋ ਪੂਰਣ ਹੈ ਗੁਰ ਸੋਈ ॥ ੪੫ ॥ ਦੋ: ॥ ਖੁਧਿਆ ਕਰਿ ਜਿਉ ਤਪਤਿ ਨਹ ਬਿਨੁ ਭੋਜਨ ਰੁਚਿਆਨ ॥ ਮਨ ਮੋ ਨਾਹਿ ਮਮੁਖ ਤਿਉ ਸ੍ਰਵਣਾ ਦਿਕ ਬਿਨੁ ਜਾਨੁ ॥ ੪੬ ॥ ਚੌ: ॥ ਚਤੁਸਟੇ ਸਾਧਨ ਸਹਿਤ ਜੋ ਹਈਐ ॥ ਜਗਿਆਸੂ ਤਾਸ ਪੁਨ ਕਹੀਐ ॥ ਬ੍ਰਹਮ ਗਿਆਨ ਇਛਾ ਜਿਹ ਆਹਿ ॥ ਜਗਿਆਸੂ ਅਰਥ ਐਸੇ ਨਿਰਬਾਹਿ ॥ ੪੭ ॥ ਸਿਖੋ ਵਾਚ ॥ ਸੋਰਠਾ ॥ ਭਗਵਨ ਸਾਧਨ ਚਾਰ ਕਹੋ ਮੋਹਿ ਮਾਬ ਪ੍ਰਗਟਿ ਕਰਿ॥ ਜਗਿਆਸੂ ਜਿਹ ਧਾਰ ਬ੍ਰਹਮ ਗਿਆਨ ਇਛਾ ਕਰੈ ॥ ੪੮ ॥ ਗੁਰੋ ਵਾਚ ॥ ਚੌ: ॥ ਸਾਧਰ ਚਾਰ ਸੁਨੋ ਅਬ ਜੈਸੇ ॥ ਕਹੋ ਪ੍ਰਗਟਿ ਕਰਿ ਨਿਸਚੈ ਤੈਸੇ ॥ ਨਿਤ ਅਨਿਤ ਵਵਕ ਪ੍ਰਿਥਮ ਸੁਨ ॥ ਸਰਬ ਭੋਗ ਵੈਰਾਗੁ ਦੁਤੀ ਪੁਨ ॥ ੪੯ ॥ ਸਮ ਦਮਾਦਿਕ ਤ੍ਰਿਤੀ ਸਾਧਨ ਅਤਿ॥ ਮਮੁਖਾ ਚਉਥੀ ਜਾਨ ਨਿਸਚੈ ਮਤਿ ॥ ਅਬ ਚਾਰੋ ਕਉ ਅਰਥ ਸੁਨਾਊ ॥ ਗੁਰਮਖਿ ਲਖਿਓ ਸੁ ਆਨ ਜਨਾਊ ॥ ੫੦॥ ਨਿਤ ਏਕ ਅਦੈਵ ਆਤਮ ਹੈ ਸੁਨ ॥ ਯਹਿ ਸਭ ਜਗਤੁ ਅਨਿਤ ਜਾਨ ਪੁਨ ॥ ਯਹਿ ਬਿਚਾਰ ਸੁੰਦਰਿ ਹੈ ਜਾਮੈ ॥ ਵਿਵੇਕ ਪ੍ਰਿਥਮ ਸਾਧਨ ਹੈ ਤਾਮੈ ॥ ੫੧॥ ਦੋ: ॥ ਬ੍ਰਹਮ ਲੋਕ ਤੇ ਆਦਿ ਲੈ ਸਰਬ ਲੋਕ ਸੁਖ ਭੋਗ ॥ ਕਾਕ ਵਿਸਟ ਵਤ ਜਾਨੀਐ ਵੈਰਾਗੁ ਦੁਤੀ ਪੁਨ ਜੋਗ ॥ ੫੨॥ ਅੰਤਹ ਕਰਣ ਵਾਸਨਾ ਰੋਧ ॥ ਯਹਿ ਸਮਰੂਪ ਪ੍ਰਗਟਿ ਕਰਿ ਸੋਧਿ ॥ ਵਹਜ ਇੰਦ੍ਰੀ ਸੰਜਮ ਧਾਰ ॥ ਯਹਿ ਸਰੂਪ ਦਮ ਕਹਿਉ ਵਿਚਾਰ ॥ ੫੩ ॥ ਵਿਚਾਰ ਵਿਰੋਧ ਵਿਖੈ ਹੈ ਜੋਈ॥ ਬਿਨੁ ਇਛਾ ਕਰਿ ਪ੍ਰਾਪਤਿ ਸੋਈ ॥ ਤਾਸ ਤਿਆਗ ਸਮਰਥ ਉਦਾਰ॥ ਉਪ੍ਰਤਿ ਨਾਮ ਕਰਿ ਕਹਿਓ ਵਿਚਾਰ ॥ ੫੪ ॥ ਦੰਦ ਸਹਨ ਸੀਲਤਾ ਜਾਨ ॥ ਤਿਉ ਤਿਤਿਖਿਆ ਨਾਮ ਪ੍ਰਗਟਿ ਕਰਿ ਮਾਨ ॥ ਮਨ ਏਕਾਗਰਤ ਸਮਾਧਾਨ ਸੁਨ ॥ ਗੁਰ ਵੇਦਤਾਂਹ ਪ੍ਰਤੀਤ ਸ੍ਰਧਾ ਪੁਨ ॥ ੫੫॥ ਦੋ: ॥ ਅਤਿਸੈ ਇਛਾ ਮੋਖ ਕੀ ਅਰਥ ਮਮੁਖਤਾ ਜਾਨਿ ॥ ਯਹਿ ਸਾਧਨ ਜਿਹ ਚਾਰ ਹੈ ਅਧਿਕਾਰੀ ਸੋਈ ਗਿਆਨ ॥ ੫੬ ॥ ਦੌ: ॥ ਐਸੋ ਅਧਿਕਾਰੀ ਜੋ ਹਈਐ ॥ ਗੁਰ ਉਪਦੇਸ ਤਾਸ ਕੌ ਕਹੀਐ ॥ ਸੁਧ ਪਾਤ੍ਰ ਮੈ ਨਿਸਚੈ ਮਾਨ॥ ਪ੍ਰਗਟਿ ਹੋਤ ਹੈ ਆਤਮ ਗਿਆਨ ॥ ੫੭ ॥ ਸੋਰਠਾ ॥ ਜਗਿਆਸੂ ਰੂਪ ਨਿਰਧਾਰ ਪ੍ਰਗਟਿ ਕਹਿਓ ਯਾ ਗ੍ਰੰਥ ਮੈ ॥ ਆਤਮ ਤਤੁ ਵਿਚਾਰ ਸੁਧ ਪਾਤ੍ਰ ਬਿਨੁ ਨਾਹਿ ਪੁਨ ॥ ੫੮ ॥ ਇਤਿ ਸ੍ਰੀ ਗਿਆਨ ਸੁਧਾ ਰਸ ਗ੍ਰੰਥ ਜਗਿਆਸੂ ਰੂਪ ਵਰਨਨੰ ਨਾਮ ਤ੍ਰਿਤੀ ਹੁਲਾਸ ਸਮਾਪਤੰ ॥ ੩ ॥ ਦੋ: ॥ ਨਮੋ ਨਮੋ ਪਰਮਾਤਮਾ ਪੂਰਣ ਪੁਰਖੁ ਪੁਰਾਨ ॥ ਆਤਮ ਤਤ ਵਿਚਾਰ ਕਉ ਕਹਿਓ ਪ੍ਰਗਟਿ ਕਰਿ ਜਾਨ ॥ ੧ ॥ ਨਿਰਵਿਗਨ ਸਮਾਪਤ ਹੇਤ ਪੁਨ ਕਰਉ ਮੰਗਲਾਚਾਰ॥ ਮੰਗਲ ਮੈ ਮੰਗਲ ਸਦਾ ਆਤਮ ਤਤਵ ਵਿਚਾਰ ॥ ੨ ॥ ਚੌ: ॥ਸ੍ਰੋਤਾ ਪ੍ਰਬ੍ਰਿਤ ਰੈਤ ਕਰਿ ਜਾਂਤੈ ॥ ਕਹੌ ਅਨ ਬੰਧ ਚੁਤਸਟੈ ਤਾਤੈ ॥ ਅਧਿਕਾਰੀ ਪੁੰਨਿ ਵਿਖੈ ਪਛਾਨ ॥ ਸਬੰਧ ਪ੍ਰਜੋਜਨ ਤੈਸੇ ਮਾਨ ॥ ੩ ॥ ਚਤੁਸਟੈ ਸਾਧਨ ਸਹਤ ਜੋ ਆਹਿ ॥ ਅਧਿਕਾਰੀ ਜਾਨੋ ਪੁਨ ਤਾਹਿ॥ ੪ ॥ ਜੀਵ ਬ੍ਰਹਮ ਏਕਤਾ ਗਿਆਨ ॥ ਵਿਖੈ ਗ੍ਰੰਥ ਕੋ ਨਿਸਚੈ ਮਾਨ ॥ ਪ੍ਰਤਿ ਪਾਦਕ ਗ੍ਰੰਥ ਬ੍ਰਹਮ ਪ੍ਰਤਿ ਪਾਦ ॥ ਸੰਬੰਧ ਜਾਨ ਪੁਨਿ ਰਹਿਤ ਵਿਵਾਦਿ ॥ ੫ ॥ ਸਰਬ ਦੋਖ ਕੋ ਨਾਸ ਪੁਨ ਪ੍ਰਪਾਤਿ ਪਰਮਾਨੰਦ ॥ ਯਹਿ ਪ੍ਰਜੋਜਨ ਪ੍ਰਗਟਿ ਕਰਿ ਕਹਿਓ ਸੁ ਵਿਧਵਤ ਛੰਦ ॥ ੬ ॥ ਯਹਿ ਵੇਦਾਂਤ ਪ੍ਰਕਰਣ ਹੈ ਸਮਝੇ ਗਿਆਨ ਉਦੋਤ ॥ ਅਨੁ ਬੰਧ ਚਤੁਸਟੈ ਸਹਿਤ ਜਗ ਤਰਣ ਹੇਤ ਯਹ ਪੋਤ ॥

੭ ॥ ਸਿਖੋ ਵਾਚ ॥ ਭਗਵਨ ਅਬ ਤੁਮ ਪ੍ਰਗਟਿ ਕਰਿ ਕਹੋ ਸੋ ਆਤਮ ਗਿਆਨ ॥ ਜਿਹ ਜਾਨੈ ਸੁਖ ਪਾਈਐ ਪਰਮਾ ਨੰਦ ਨਿਧਾਨ ॥ ੮ ॥ ਗੁਰੋ ਵਾਚ॥ ਚੌ:॥ ਸੁਨੋ ਸਿਖ ਅਬ ਤਤਵ ਵਿਚਾਰ ॥ ਕਹੋ ਪ੍ਰਗਟਿ ਕਰਿ ਨਿਸਚੈ ਜਾਂਤ ॥ ਜਿਹ ਜਾਨੈ ਮਨ ਉਪਜੈ ਸਾਂਤ ॥ ਦਵੈਤ ਕਲਪਨਾ ਮਿਟੈ ਸੁ ਭ੍ਰਾਂਤਿ ॥ ੯ ॥ ਜਗਿਆਸੁ ਪਨਿ ਜਗ ਮੈ ਜੋਈ ॥ ਗੁਰ ਕੀ ਸਰਣਿ ਧਾਰਿ ਮਨਿ ਸੋਈ ॥ ਸਮਧਾ ਭੇਟਿ ਹਥ ਮੈ ਧਰੈ ॥ ਗੁਰ ਸਨਮੁਖ ਬਿਤ ਬਿਨੈ ਸੁ ਕਰੈ ॥ ੧੦ ॥ ਸਵੈਯਾ ॥ ਸਮਧਾ ਪੁਨ ਭੇਟਿ ਕੋ ਹਥ ਮੈ ਧਾਰ ਸਨਮੁਖ ਜਾਇ ਸੁ ਬੈਨ ਸੁਨਾਇਓ॥ ਅਨਾਦ ਸੰਸਾਰ ਅਸਾਰ ਵਿਖੈ ਹਉ ਦੀਨ ਭਯੋ ਤਿਹੀ ਦੂਖ ਪਾਇਓ ॥ ਸੰਸਾਰ ਕੇ ਤਾਪ ਜੁ ਤੀਨ ਬਡੇ ਤਿਹ ਤਾਪੁ ਕੀਯੋ ਬਹੁ ਜੋਨ ਭਰਮਾਇਓ ॥ ਸਰਣਾਗਤਿ ਹੌ ਅਬ ਰਖਿਆ ਕਰੋ ਤੁਮ ਦੀਨ ਦਿਆਲ ਗੁਰੂ ਸੁਨ ਪਾਇਓ ॥ ੧੧ ॥ ਦੋ: ॥ ਤੁਮ ਹੋ ਦੀਨ ਦਿਆਲ ਗੁਰ ਹਉ ਅਤਿ ਦੀਨ ਅਧੀਨ ॥ ਹਉ ਤੋ ਅਤਸੈ ਅਲਪ ਮਤਿ ਤੁਮ ਹੋ ਪਰਮ ਪ੍ਰਬੀਨ ੧੨॥ ਚੌ: ਤੁਮਰੀ ਚਰਣ ਸਰਣਿ ਹਉ ਆਯੋ ॥ ਕ੍ਰਿਪਾ ਸਿੰਧ ਤੁਮ ਗੁਰ ਸੁਨ ਪਾਯੋ ॥ ਸੰਸਾਰ ਤਾਪ ਤ੍ਰੈ ਅਰਕ ਸੁ ਜਾਂਤੈ ॥ ਤਿਹ ਕਰਿ ਤਪਿਓ ਦੀਨ ਅਤਿ ਤਾਂ ਹੈ ॥੧੩॥ ਬਾਲ ਸਰਣਿ ਮਾਤ ਜਿਉ ਹੋਈ ॥ ਆਰਤ ਸਰਣਿ ਵਿਨਾਨਿ ਜਿਉ ਸੋਈ॥ ਤੈਸੇ ਜਗਿਆਸੂ ਪੁਨ ਜੋਈ॥ ਤਾਹ ਸਰਣਿ ਗੁਰ ਬਿਨੁ ਨਹੀ ਕੋਈ ॥ ੧੪ ॥ ਤਾਂਤੇ ਮੁਹਿ ਅਬ ਸਰਣਿ ਤਿਹਾਰੀ ॥ ਜਿਉ ਤਿਉ ਅਬ ਮੋਹਿ ਕਰਉ ਉਧਾਰੀ ॥ ਜਿਹ ਬਿਧਿ ਇਨ ਤਾਪਨ ਕੀ ਹਾਨ ॥ ਸੋ ਉਪਦੇਸ ਕਰੋ ਮੁਹ ਜਾਨ ॥ ੧੫ ॥ ਦੋ: ॥ ਜਗਿਆਸੂ ਕੀ ਬੇਨਤੀ ਸਤਿਗੁਰ ਸੁਨੀ ਸੁਜਾਨ ॥ ਅਤਿ ਪ੍ਰਸੰਨ ਬੋਲਤ ਭਏ ਕ੍ਰਿਪਾ ਸਿੰਧ ਭਗਵਾਨ ॥ ੧੬ ॥ ਗੁਰੋ ਵਾਚ ॥ ਚੌ: ॥ ਸੁਨੋ ਸਿੱਖ ਅਬ ਤੋਹਿ ਕਹੋ ਹਿਤ ॥ ਅੰਮ੍ਰਿਤ ਬਚਨੁ ਸਾਰ ਧਾਰ ਚਿਤ ॥ ਅਤ ਪ੍ਰਤੀਤ ਸਰਧਾ ਯੁਤ ਜਾਨ॥ ਤਾਤੇ ਬਚਨ ਕਹੌ ਤੁਹਿ ਮਾਨ ॥ ੧੭ ॥ ਜੀਵ ਬ੍ਰਹਮ ਏਕਤਾ ਗਿਆਨ ॥ ਤਿਹ ਕਰਿ ਸਰਬ ਤਾਪ ਕੀ ਹਾਨ ॥ ਕੇਵਲ ਗਿਆਨ ਕਰਿ ਮੁਕਤਿ ਪਛਾਨ ॥ ਜਿਉ ਸ੍ਰੁਤਿ ਪ੍ਰਗਟਿ ਕਹਿਓ ਵਖਿਆਨਿ ॥ ੧੮ ॥ ਸਿੱਖੋ ਵਾਚ ॥ ਭਗਵਨ ਜੀਵ ਬ੍ਰਹਮ ਏਕਤ ॥ ਕਿਹ ਬਿਧ ਹੋਵਨ ਨਿਸਚੈ ਤਤ ॥ ਜੀਵ ਬ੍ਰਹਮ ਕੋ ਰੂਪ ਕਹੋ ਅਬ ॥ ਜਿਹ ਜਾਨੈ ਭ੍ਰਮ ਨਾਸੈ ਹੋਤ ਸਬ ॥ ੧੯॥ ਗੁਰੋ ਵਾਚ ॥ ਸੁਨੋ ਤਾਤ ਅਬ ਤੋਹਿ ਸੁਨਾਊ॥ ਜਿਹ ਬਿਧ ਲਖਿਓ ਸੁ ਆਨ ਜਨਾਊ ॥ ਜੀਵ ਬ੍ਰਮ ਦੋਨੋ ਅਬ ਕਹੌ ॥ ਸੰਸਾਰ ਕਲੁ ਤੋਹਿ ਅਬ ਦਹੌ ॥ ੨੦॥ ਦੁਬਿਧ ਜੀਵ ਕੋ ਰੂਪ ਪਛਾਨ ॥ ਵਾਚ ਰੂਪ ਪੁਨਿ ਲਖ ਸੁਜਾਨ ॥ ਤੈਸੇ ਬ੍ਰਹਮ ਦੁਵਿਧ ਪੁਨ ਜਾਂਤੇ ॥ ਵਾਚ ਲਖ ਦੋਨੋ ਸੁਨ ਤਾਂਤੇ ॥ ੨੧ ॥ ਪੰਚ ਕੋਸ ਅਭਿਮਾਨੀ ਜੋਈ ॥ ਵਾਚ ਰੂਪ ਜੀਵ ਕੋ ਸੋਈ ॥ ਪੰਚ ਕੋਸ ਸਾਖੀ ਪੁਨ ਭਾਸਕ ॥ ਸੁਧ ਚਿਦਾਨੰਦ ਸਰਬ ਪ੍ਰਕਾਸਕ ॥ ੨੨ ॥ ਸੋਰਠਾ ॥ ਸਾਖੀ ਸਰਬ ਪ੍ਰਧਾਨ ਨਿਜ ਸਰੂਪ ਯਾ ਜੀਵ ਕੋ ॥ ਲਖ ਸਵਸਰੂਪ ਸੋਈ ਮਾਨ ॥ ਵੇਦ ਕਹਿਓ ਇਉ ਪ੍ਰਗਟਿ ਕਰਿ ਜਾਨ ॥ ੨੩ ॥ ਸਵੈਯਾ ॥॥ ਸਤ ਸਰੂਪ ਅਖੰਡ ਚਿਦਾ ਨੰਦ ਸੁਧਾ ਸੁਭਾਵਨ ਟਰਿਓ ਟਾਰੈ ਹੈ ॥ ਤੀਨ ਵਸਥਾ ਕੋ ਸਾਖੀ ਸਦਾ ਫੁਨ ਤੀਨ ਸਰੀਰ ਪ੍ਰਕਾਸ ਕਰੈ ਹੈ ॥ ਬ੍ਰਿਤ ਕੀ ਸੁੱਧਿ ਪ੍ਰਕਾਸ ਕਰੈ ਪੁਨ ਬ੍ਰਿਤ ਅਭਾਵ ਕੋ ਸਾਖੀ ਧਰੈ ਹੈ ॥ ਰਾਮ ਦਿਆਲ ਸੁਲਖ ਸਦਾਨੰਦ ਜੀਵ ਸਰੂਪ ਪਰੈ ਤੇ ਪਰੈ ਹੈ ॥ ੨੪॥ ਸਿੱਖੋ ਵਾਚ॥ ਦੋ: ॥ ਭਗਵਨ ਕੋਸ ਸੁ ਪੰਚ ਕੋ ਨਿਰਣੇ ਕਹੋ ਸੁਨਾਇ॥ਜਿਉ ਪਾਧਿ ਕਰਿ ਆਤਮਾ ਭਇਓ ਜੀਵ ਸਮਝਾਇ ॥

੨੫ ॥ ਕੋਸ ਪੰਚ ਅਬ ਨਿਰਣੈ ਕਹੋ ॥ ਮੋਮਨ ਸੰਸਾ ਸਕਲ ਸੁਦਹੋ ॥ ਨਿਰਵਿਕਾਰ ਸਾਖੀ ਸੁਧ ਬੋਧ ॥ ਕਿਹ ਵਿਧ ਜੀਵ ਰੂਪ ਸੋਈ ਸੋਧ ॥ ੨੬ ॥ ਗੁਰੋ ਵਾਚ ॥ ਦੋਹਰਾ ॥ ਸੁਨੋ ਸਿੱਖ ਨਿਰਣੈ ਕਹੌ ਕੋਸ ਪੰਚ ਕੋ ਜਾਨ ॥ ਜਿਹ ਉਪਾਧ ਸੁਧ ਆਤਮਾ ਜੀਵ ਰੂਪ ਭਇਓ ਮਾਨ ॥ ੨੭ ॥ ਅੰਨ ਮੈ ਕੋਸ ਦੇਹ ਸਮਝਾਊ ॥ ਬਾਹਜ ਅਸਥੂਲ ਰੂਪ ਕਹਿ ਗਾਊ ॥ ਕਰਮ ਇੰਦ੍ਰੀ ਪਾਂਚ ਪੁਨ ਪ੍ਰਾਨ ॥ ਪ੍ਰਾਣ ਮੈ ਕੋਸ ਤਾਸ ਕੋ ਮਾਨ ॥ ੨੮ ॥ ਪਾਂਚ ਗਿਆਨ ਇੰਦ੍ਰੀ ਮਨ ਸਹਿਤ ॥ ਮਨੈ ਮੈਯ ਕੋਸ ਤਾਸ ਕੋ ਕਹਿਤ॥ ਬੁਧਿ ਗਿਆਨ ਇੰਦ੍ਰੀ ਪੁਨਿ ਸੋਈ ॥ ਵਿਗਿਆਨੁ ਮੈ ਕੋਸ ਕਹਿਉ ਪੁਨ ਸੋਈ ॥੨੯॥ ਮੂਲਾ ਅਵਿਦਿਆ ਮੈ ਸੁਨ ਜਾਂਤੇ ॥ ਚੇਤਨ ਪ੍ਰਤਿਬਿੰਬਤ ਭਇਓ ਤਾਂਤੇ ॥ ਆਨੰਦ ਮੈ ਕੋਸ ਤਾਸ ਕੋ ਕਹੋ ॥ ਕਾਰਣ ਵਪੁ ਨਾਮਾਤਰ ਲਹੋ ॥ ੩੦॥ ਇਨ ਕੋਸਨ ਕਰਿ ਆਤਮਾ ਜੀਵ ਰੂਪ ਭਇਓ ਹੈ ਜਾਨ ॥ ਆਪਨਾ ਆਪੁ ਅਛਾਂਦਿਓ ਕਿਰਮ ਕੋਸ ਜਿਉ ਮਾਨ ॥ ੩੧ ॥ ਚੌ: ॥ ਨਿਜ ਸਰੂਪ ਜਾਨੈ ਨਹੀ ਜੋਈ ॥ ਕੋਸਹੁ ਕਰਿ ਅਛਾਦਿਤ ਸੋਈ ॥ ਵਾਚ ਰੂਪ ਯਹਿ ਜੀਵ ਪਛਾਨ ॥ ਯਾ ਕੋ ਨਿਰਣੈ ਕਹਿਓ ਜਾਨ ॥ ੩੨ ॥ ਵਾਚ ਰੂਪ ਈਸ਼ਵਰ ਅਬ ਕਹੋ॥ ਮਾਇਆ ਸੰਜੁਗਤ ਤਾਸ ਕੋ ਲਹੋ ॥ ਯਾਤੇ ਯਹਿ ਸਭ ਉਪਜਿਓ ਆਹਿ ॥ ਜਾਮੈ ਥਿਤ ਪੁਨ ਲੀਨ ਸੁਜਾਹਿ ॥ ੩੩ ॥ ਸਭ ਜਗ ਕਾਰਣ ਈਸ਼ਵਰ ਲਖ ਕਹੌ ਅਬ ਜਾਂਤੇ ॥ ਸੁਧ ਨਿਰੰਜਨ ਬ੍ਰਹਮ ਸੁ ਤਾਤੇ ॥ ੩੪ ॥ ਸਵੈਯਾ ॥ ਸਤ ਏਕ ਅਖੰਡਤ ਰੂਪ ਵਿਹੀਨ ਸੁ ਨਾਮ ਨਾਹੀ ਅਤਿ ਸੁਧ ਵਿਚਾਰੋ ॥ ਨਿਰਮ ਇਕ ਬੋਧ ਅਪਾਰ ਗੰਭੀਰ ਸੁਭਾਵ ਅਭਾਵਲ ਤਾਸ ਮੰਝਾਰੋ॥ ਅਬਿ ਅਕਤਿ ਅਚਿੰਤ ਅਗੰਮ ਚਿੰਦਾ ਨੰਦ ਦਵੈਤ ਵਿਹੀਨ ਸਨਾਤ ਨਧਾਰੋ ॥ ਰਾਮ ਦਿਆਲ ਸੁ ਈਸ਼ਵਰ ਕੋ ਪੁਨ ਲਖ ਸਵਰੂਪ ਸੁ ਵੇਦ ਉਚਾਰੋ ॥੩੫॥ਸੋਰਠਾ ॥ਈਸ਼ਵਰ ਕੋ ਨਿਜ ਰੂਪ ਕਹਿਓ ਸੁਲਖ ਵਿਚਾਰ ਕੈ ॥ ਦਵੈਤ ਵਿਹੀਨ ਅਨੂਪ ਸਰੁਤਿ ਅਨਭਵ ਵਰਣਨ ਕੀਓ॥ ੩੬ ॥ ਦੋ: ॥ ਸੁਨੋ ਸਿੱਖ ਯਹਿ ਬਿਧ ਕਹਿਓ ਦੁਵਿਧ ਜੀਵ ਅਰ ਈਸ ॥ ਲਖ ਰੂਪ ਤਿਹ ਏਕ ਹੈ ਕਹਿਓ ਵੇਦ ਬਿਧ ਵਤੀਸ ॥ ੩੭ ॥ ਚੌ:॥ ਪੰਚ ਕੋਸ ਤੇ ਭਿੰਨ ਵਿਚਾਰੋ ॥ ਨਿਜ ਸਰੂਪ ਸਾਖੀ ਨਿਰਧਾਰੋ॥ ਪ੍ਰਿਥਮ ਵਿਚਾਰ ਕਰੋ ਐਸੋ ਪੁਨ ॥ ਅਰੋਪਤ ਰੂਪ ਤਿਆਗ ਨਿਸਚੈ ਸੁਨ ॥ ੩੮ ॥ ਸਿਖੋ ਵਾਚ ॥ ਭਗਵਨ ਕੋਸ ਭਿੰਨ ਹਉ ਕੈਸੇ ॥ ਸਾਖੀ ਰੂਪ ਕਹੋ ਵਿਧ ਜੈਸੇ ॥ ਹਉ ਤੋ ਅਲਪ ਬੁਧਿ ਨਿਜ ਮਾਨੋ ॥ ਤਾਤੇ ਪ੍ਰਸ਼ਨ ਬਹੁੜ ਪੁਨ ਠਾਨੋ ॥ ੩੯ ॥ ਗੁਰੋ ਵਾਚ ॥ ਦੋਹਰਾ ॥ ਸੁਨੋ ਤਾਤ ਜਿਉ ਕੋਸ ਤੇ ਭਿੰਨ ਤੋਹ ਨਿਜ ਰੂਪ ॥ ਸਤ ਚਿਤ ਅਨੰਦ ਰੂਪ ਤੂ ਅਚਲ ਸੁਭਾਵ ਅਨੂਪ ॥ ੪੦ ॥ ਚੌ: ॥ ਸਤਿ ਸਰੂਪ ਆਤਮ ਤੂ ਜ਼ਾਨ ॥ ਅਕ੍ਰੈ ਰੂਪ ਅਖੰਡ ਪਛਾਨ ॥ ਅਵਸਥਾ ਤ੍ਰੈ ਸਾਖੀ ਤੂ ਹਈਐ ॥ ਨਿਜ ਸਵਰੂਪ ਤੋਹਿ ਇਉ ਕਹੀਐ॥ ੪੧ ॥ ਸਿਖਉ ਵਾਚ ॥ ਸਤ ਚਿਤ ਅਨੰਦ ਰੂਪ ਹਉ ਕੈਸੇ ॥ ਕਹੋ ਪ੍ਰਗਟਿ ਨਿਸਚੈ ਅਬ ਤੈਸੇ ॥ ਹਉ ਤੋ ਵਰਣਾ ਸ੍ਰਮ ਹੰਕਾਰੀ ॥ ਸੁਖ ਦੁਖ ਕਰਿ ਬੰਧਿਓ ਸੰਸਾਰੀ ॥ ੪੨ ॥ ਖਟ ਊਰਮ ਕੋ ਅਨੁਭਵ ਕਰੋ ॥ ਦੇਹ ਰੂਪ ਆਪਾ ਅਨੁਸਰੋ ॥ ਕਾਮ ਕ੍ਰੋਧ ਸੋ ਬਾਂਧਿਓ ਚੀਤ ॥ ਕਬਹੂ ਮਨਿ ਨਿਸਚਲੁ ਨਹੀ ਕੀਤ ॥ ੪੩ ॥ ਕੈਸੇ ਅਕ੍ਰੈ ਸਾਖੀ ਹਉ ਸੁਨ ॥ ਕਹੋ ਕ੍ਰਿਪਾ ਕਰਿ ਅਬ ਤੈਸੇ ਪੁਨ॥ ਪਿਰਥਮ ਯਾਹਿ ਸੰਸੇ ਕੋ ਹਰੋ ॥ ਕ੍ਰਿਪਾ ਸਿੰਧ ਭਵ ਸਿੰਧ ਉਧਰੋ ॥ ੪੪ ॥ ਗੁਰੋ ਵਾਚ ॥ ਧੰਨ ਧੰਨ ਅਬ ਸਿਖ ਤੂ ਸ੍ਰਵਣ ਕਹੋ ਮਨ ਧਾਰ ॥ ਜਿਹ ਬਿਧ ਅਬ ਭਵ ਸਿੰਧ ਤੇ ਵੇਗ

ਤੂੰ ਉਤਰੇ ਪਾਰ ॥ ੪੫ ॥ ਅੰਨ ਮੈ ਕੋਸ ਦੇਹ ਜੁ ਹੋਇ ॥ ਸੋ ਨਹੀ ਤੂੰ ਨਿਸਚੈ ਕਰਿ ਸੋਇ॥ ਕੈਸੇ ਸੋ ਅਬ ਤੋਹਿ ਸੁਨਾਊ ॥ ਸਰੁਤ ਯੁਕਤਿ ਅਨਭਵ ਕਰਿ ਗਾਊ॥ ੪੬ ॥ ਦੇਹ ਉਤਪਤਿ ਪੂਰਬ ਸੁਨ ਜਾਂਤੇ ॥ ਯਾ ਸਰੀਰ ਤੂੰ ਨਾਹਨ ਤਬ ਤਾਂਤੇ ॥ ਦੇਹ ਅਭਾਵ ਪੁਨ ਉਤਰਿ ਕਾਲ॥ ਯਾਹਿ ਸਰੀਰ ਨਹੀ ਤੂ ਭਾਲ ॥ ੪੭ ॥ ਤੈਸੇ ਮਧ ਜਾਨ ਤੂ ਧੀਰ॥ ਤੀਨ ਕਾਲ ਤੂੰ ਨਾਹਿ ਸਰੀਰ ॥ ਦੇਹ ਦ੍ਰਿਸ ਤੂ ਦਿਸਟਾ ਧਾਰ ॥ ਯਾ ਕੋ ਪ੍ਰਗਟਿ ਕਰੋ ਵੀਚਾਰ॥ ੪੮ ॥ ਸਵੈਯਾ॥ ਅਨਿਤ ਸਰੀਰ ਬਿਨਾਸ ਅਮੰਗਲੁ ਤਾਸ ਮੈ ਆਤਮਤਾ ਨਹੀ ਧਾਰੋ ॥ ਅਪਨੀ ਉਤਪਤਿ ਤੇ ਪੂਰਬ ਦੇਹ ਸੁ ਯਾਹਿ ਤੇ ਪ੍ਰਾਗ ਅਭਾਵ ਵਿਚਾਰੋ ॥ ਸਰੀਰ ਵਿਨਾਸ ਤੇ ਉਤਰ ਕਾਲ ਧ੍ਰੰਸ ਅਭਾਵ ਸਰੀਰ ਉਚਾਰੋ ॥ ਤੈਸੇ ਹੀ ਮਧ ਸੁ ਰਾਮ ਦਿਆਲ ਸਰੀਰ ਕੋ ਸਾਖੀ ਸਦੈਵ ਨਿਆਰੋ ॥ ੪੯ ॥ ਚੌ: ॥ ਅਨ ਮੈ ਕੋਸ ਦੇਹੜ ਜਾਨ ॥ ਸੋ ਤੂੰ ਨਹੀ ਨਿਸਚੈ ਯਿਉ ਮਾਨ॥ ਤਾਂਤੇ ਵਰਣਾਸ੍ਰਮ ਹੰਕਾਰ ॥ ਤਿਆਗਿ ਕਰੋ ਮਨ ਕਰਿ ਵੀਚਾਰ ॥ ੫੦ ॥ ਜਨਮ ਮਰਨ ਦੇਹ ਕੋ ਹੋਇ ॥ ਤੂੰ ਅਜ ਅਮਰ ਪ੍ਰਗਟਿ ਕਰਿ ਸੋਇ ॥ ਯਹਿ ਜੜ ਤੂੰ ਚੇਤਨ ਬੁਧ ਧਾਰ॥ ਸਾਖੀ ਅਕ੍ਰੈ ਆਤਮ ਸਾਰ ॥ ੫੧ ॥ ਸਿਖੋ ਵਾਚ ॥ ਦੋਹਰਾ ॥ ਭਗਵਨ ਤੋਹਿ ਪ੍ਰਸ਼ਾਦਿ ਕਰਿ ਹਉ ਸਰੀਰ ਨਹੀ ਹੋਇ ॥ ਵਰਣਾਸ੍ਰਮ ਅਭਿਮਾਨ ਤਿਉ ਰਹਿਓ ਨ ਮਨ ਮੈ ਸੋਇ॥ ੫੨ ॥ਚੌ: ॥ ਦੇਹ ਭਿੰਨ ਆਤਮ ਹਓ ਪ੍ਰਾਣ ॥ ਪ੍ਰਾਣਹੁ ਕਰਿ ਦੇਹ ਚੇਸਟਤ ਮਾਨ ॥ ਚੇਤਨ ਰੂਪ ਪ੍ਰਾਣ ਹੈ ਜਾਂਤੇ ॥ ਕੋਸ ਪ੍ਰਾਣ ਮੈ ਆਤਮ ਤਾਂਤੇ ॥ ੫੩ ॥ ਗੁਰੋ ਵਾਚ॥ ਸੁਨੋ ਤਾਂਤ ਅਪਨੋ ਹਿਤ ਜੋਈ ॥ ਪ੍ਰਾਣ ਮੈ ਕੋਸ ਨਾਹ ਤੂੰ ਸੋਈ ॥ ਪ੍ਰਾਣਹੁ ਕਾ ਪ੍ਰੇਰਕ ਹੈ ਜੋਇ ॥ ਸੋ ਤਉ ਪ੍ਰਾਣ ਰੂਪ ਨਹੀਂ ਹੋਇ ॥ ੫੪ ॥ ਸਵੈਯਾ ॥ ਤੀਨ ਅਵਸਥਾ ਮੈ ਜਾਨ ਸਦਾ ਇਕ ਰੂਪ ਹੀ ਪ੍ਰਾਣ ਰਹੈ ਪੁਨ ਜਾਂਤੇ ॥ ਆਪ ਕੋ ਨਾਹਿ ਪਛਾਨਿਤ ਹੈ ਪੁਨ ਅਨ ਕੋ ਗਿਆਨ ਨਹੀ ਤਿਹ ਤਾਂਤੇ॥ ਦੇਹਾਦਿ ਵਿਹਾਰ ਨ ਜਾਨ ਸਕੈ ਅਤ ਹੀ ਜੜ੍ਹ ਰੂਪ ਨ ਚੇਤਨ ਤਾਂਤੇ ॥ ਪ੍ਰਾਣਿ ਕੋ ਸਾਖੀ ਅਖੰਡ ਸਦਾ ਨੰਦ ਰਾਮ ਦਿਆਲ ਅਲੇਪ ਸੁਵਾਂਤੇ ॥ ੫੫ ॥ ਚੌ:॥ ਅਤਿਅੰਤ ਪ੍ਰਾਣ ਮੈ ਜੜ ਪਹਿਚਾਨ॥ ਚੇਤਨ ਰੂਪ ਪ੍ਰਾਣ ਨਹੀ ਜਾਨ ॥ ਅਪਨ ਆਪੁ ਨ ਜਾਨੈ ਪ੍ਰਾਣ ॥ ਤਾਂ ਤੇ ਜੜ ਨਿਸਚੈ ਯਹਿ ਮਾਨ ॥ ੫੬ ॥ ਕਹਿਓ ਪ੍ਰਾਣ ਮੈ ਕੋਸ਼ ਸੁਨਾਇ ॥ ਸਥੂਲ ਦੇਹ ਵਤ ਜੜ ਸਮਝਾਇ ॥ ਪ੍ਰਾਣ ਮੈ ਕੋਸ਼ ਸਾਖੀ ਪੁਨ ਜੋਈ ॥ ਨਿਜ ਸਵਰੂਪ ਪਹਿਚਾਨੋ ਸੋਈ ॥ ੫੭॥ ਸਿਖੋ ਵਾਚ ॥ ਚੌਪਈ ॥ ਭਗਵਨ ਮਨ ਜਾਨਤ ਹੈ ਪ੍ਰਾਣ ॥ ਕੋਸ ਮਨੋ ਮੈ ਆਤਮ ਠਾਨ॥ ਹਉ ਅਬ ਕੋਸ ਮਨੋ ਮੈ ਭਇਓ ॥ ਯਹਿ ਨਿਸਚੈ ਮੇਰੇ ਮਨਿ ਛਇਓ ॥ ੫੮ ॥ ਗੁਰੋ ਵਾਚ॥ ਸੁਨੋ ਸਿੱਖ ਨਹੀ ਮਨ ਤੂੰ ਹੋਇ ॥ ਕੈਸੇ ਨਾਹਿ ਕਰੋ ਅਬ ਸੋਇ ॥ ਖਿਣ ਪਰਣਾਮੀ ਮਨ ਕੋ ਜਾਨ ॥ ਕੋਸ ਮਨੋ ਮੈ ਜੜ ਪਹਿਚਾਨ ॥ ੫੯ ॥ ਸਵੈਯਾ॥ ਦੇਹਾਦਿਕ ਮਾਹਿ ਅਹੰਕਾਰ ਕਰੈ ਨਿਤ ਚੰਚਲ ਰੂਪ ਨਹੀ ਇਕ ਸਾਰੋ ॥ ਬਨਤਾ ਸੁਤ ਗ੍ਰੇਹ ਧਨਾਦਿ ਵਿਖੇ ਮਮਤਾ ਬਹੁ ਜਾਨ ਕਰੈ ਅਤਿ ਪਿਆਰੋ ॥ ਕਬਹੂੰ ਮਨੁ ਕਾਮ ਕੋ ਰੂਪ ਧਰੈ ਖਿਣ ਮੈ ਪੁਨ ਕ੍ਰੋਧ ਸਰੂਪ ਵਿਚਾਰੋ॥ ਮਨ ਸਾਖੀ ਸੋ ਰਾਮ ਦਿਆਲ ਸਦਾ ਇਕ ਰੂਪ ਸੁਜਾਨਜੁ ਹੈ ਮਨਿ ਨਿਆਰੋ ॥ ੬੦ ॥ ਚੌ:॥ ਦੇਹ ਮਾਹਿ ਪੁਨਿ ਕਰੈ ਅਹੰਕਾਰ ॥ ਮਮਤਾ ਪੁਤ੍ਰਾਦਿਕ ਮੰਝਾਰ ॥ ਕਾਮ ਰੂਪ ਪੁਨ ਕ੍ਰੋਧ ਰੂਪ ਸੁਨ ॥ ਖਿਣ ਪਰਣਾਮੀ ਤਾਹ ਜਾਨ ਪੁਨ ॥ ੬੧ ॥ ਦੋ:॥ ਕੋਸ ਮਨੋ ਮੈ ਜਾਨ ਹੋ ਜੜ ਪੁਨ ਮਿਥਿਆ ਰੂਪ ॥ ਯਾ ਕੋ ਸਾਖੀ ਆਤਮਾ ਚਿਦ ਘਨ ਰੂਪ ਅਨੂਪ ॥ ੬੨ ॥

ਚੌ:॥ ਕੋਸ ਮਨੋ ਮੈ ਨਹ ਤੂੰ ਜਾਨ ॥ ਤੂੰ ਦਿਸਟਾ ਸਾਖੀ ਵਿਗਿਆਨ॥ ਮਨ ਕੀ ਗਤਿ ਕੋ ਵੇਤਾ ਜੋ ਹੈ ॥ ਚੇਤਨ ਰੂਪ ਸੁਤੰਤਰ ਸੋ ਹੈ ॥ ੬੩ ॥ ਸਿੱਖੋ ਵਾਚ ॥ ਭਗਵਨ ਤੁਮਰੀ ਕ੍ਰਿਪਾ ਕਰਿ ਜਾਨਿਓ ਹਉ ਮਨ ਨਾਹਿ ॥ ਮਨ ਅੰਤਰਿ ਵਿਗਿਆਨ ਮੈ ਸੋ ਸਰੂਪ ਮੁਝ ਆਹਿ ॥ ੬੪ ॥ ਗੁਰੋ ਵਾਚ ॥ ਚੌ: ॥ ਵਿਗਿਆਨ ਮੈ ਕੋਸ ਨਹ ਤੂ ਜਾਨ ॥ ਤਿਹ ਗਿਆਨਾ ਨਿਸਚੈ ਤੂੰ ਮਾਨ ॥ ਸਖੋਪਤ ਕਾਲ ਮੈ ਲੀਨ ਪਛਾਨ ॥ ਯਹਿ ਅਨਭਵ ਸਾਖੀ ਕਰਿ ਜਾਨ ॥ ੬੫॥ ਸਵੈਯਾ ॥ ਅਨੇਕ ਸੰਸਾਰ ਵਿਹਾਰ ਵਿਖੈ ਬੁਧ ਮਾਨ ਪ੍ਰਣਾਮ ਸਰੂਪ ਧਰੈ ਜੁ ॥ ਕਬਹੂ ਘਟ ਰੂਪ ਧਰੈ ਪਟ ਰੂਪ ਧਰੈ ਨਟ ਜਿਉ ਬਹੁ ਭੇਖ ਕਰੈ ਜੁੰ ॥ ਸਖੋਪਤਿ ਮੈ ਅਤਿ ਲੀਨ ਸੁ ਜਾਨ ਯਥਾ ਘ੍ਰਿਤਿ ਪਿੰਡ ਕ੍ਰਿਸਾਨ ਗਰੈ ਜੂ ॥ ਬੁਧਿ ਕੋ ਸਾਖੀ ਸੋ ਰਾਮ ਦਿਆਲ ਸਦਾ ਨੰਦ ਰੂਪ ਪਧਰੈ ਤੇ ਪਰੈ ਜੂ ॥ ੬੬ ॥ ਚੌ: ॥ ਵਿਗਿਆਨ ਮੈ ਕੋਸ ਜਾਨ ਪੁਨ ਐਸੇ ॥ ਵਿਭਚਾਰ ਰੂਪ ਪਰਗਟਿ ਕਰਿ ਤੈਸੇ ॥ ਤਾਂਤੇ ਵਿਭੁਚਾਰੀ ਜੋ ਹੋਈ ॥ ਮਿਥਿਆ ਰੂਪ ਪਛਾਨੋ ਸੋਈ ॥ ੬੭॥ ਵਿਗਿਆਨ ਮੈ ਕੋਸ ਸਾਖੀ ਪੁਨ ਜੋ ਹੈ ॥ ਨਿਜ ਸਰੂਪ ਪਹਿਚਾਨੋ ਸੋ ਹੈ ॥ ਜਬ ਯਹਿ ਗਿਆਨ ਪ੍ਰਗਟਿ ਤੋਹ ਹੋਇ ॥ ਖਟ ਉਰਮੀ ਨਹੀ ਤੁਝ ਮੈ ਸੋਇ ॥ ੬੮ ॥ ਦੋ: ॥ ਜਨਮ ਮਰਣ ਹੈ ਦੇਹ ਕੋ ਅਸਨ ਪਿਪਾਸਾ ਪ੍ਰਾਣ ॥ ਹਰਖ ਸੋਕ ਮਨ ਕੋ ਪ੍ਰਗਟਿ ਸਾਖੀ ਮੈ ਨਹੀ ਮਾਨ॥ ੬੯ ॥ ਸਰਬ ਧਰਮ ਸੰਸਾਰ ਕੋ ਕੋਸ਼ਨ ਮਾਂਹ ਪਛਾਨ ॥ ਸਾਖੀ ਸਦਾ ਕੂਟਸਥੋ ਹੈ ਅਕ੍ਰੈ ਨਿਰਮਲ ਗਿਆਨ ॥ ੭੦ ॥ ਸਵੈਯਾ ॥ ਜਨਮਾਦਿ ਵਿਕਾਰ ਸੁ ਦੇਹ ਮੈ ਜਾਨ ਨਹੀ ਪੁਨ ਮਾਨ ਸੁ ਆਤਮ ਮਾਹੀ ॥ ਅਸਨਾਦਿ ਵਿਕਾਰ ਸੁ ਪ੍ਰਾਣਨ ਕੌ ਨਹੀ ਤਾਸ ਕੋ ਲੇਪ ਸਵਰੂਪ ਸੁਆਹੀ॥ਕਾਮਾਦਿ ਵਿਕਾਰ ਅਨੇਕ ਸਦਾ ਮਨ ਸੁਧ ਸਵਰੂਪ ਵਿਖੈ ਪੁਨ ਨਾਹੀ ॥ ਰਾਮ ਦਿਆਲ ਅਖੰਡ ਸਦਾ ਨੰਦ ਸੁਧ ਸਵਭਾਵ ਅਲੇਪ ਸਦਾ ਹੀ ॥ ੭੧॥ ਚੌ: ॥ ਅਨੰਦ ਮੈ ਕੋਸ ਪੰਚਮਾ ਜਾਨ ॥ ਤਾਸ ਸਵਰੂਪ ਪ੍ਰਗਟਿ ਕਰਿ ਮਾਨ ॥ ਅੰਤਰਿ ਮੁਖ ਬੁਧ ਬ੍ਰਿਤ ਹੈ ਜੋਈ ॥ ਅਨੰਦ ਪ੍ਰਤਿਬਿੰਬ ਤਾਸ ਮੈ ਹੋਈ ॥ ੭੨ ॥ ਨਿੰਦਾ ਰੂਪ ਕਰਿ ਲੀਨ ਸੁ ਜਾਤੇ ॥ ਕਾਰਣ ਸੁਖ ਪਤਿ ਜਾਨ ਸੋ ਤਾਂ ਤੇ ॥ ਆਨੰਦ ਮੈ ਕੋਸ ਨਾਹਿ ਤੂੰ ਜਾਨ ॥ ਯਾ ਮੈ ਅਨਭਵ ਕਹੌ ਪ੍ਰਮਾਨ ॥ ੭੩ ॥ ਕਦਾਚਿਤ ਹੋਇ ਨਾਹਿ ਪੁਨ ਹੋਇ ॥ ਸੁਖੋਪਤਿ ਰੂਪ ਸਦਾ ਨਹੀ ਸੋਇ ॥ ਅਭ੍ਰ ਪਦਾਰਥ ਵਤ ਸੁਨ ਜਾਂਤੇ ॥ ਮਿਥਿਆ ਪ੍ਰਗਟਿ ਪਛਾਨੋ ਤਾਂਤੇ॥ ੭੪ ॥ ਸਿਖੋ ਵਾਚ ॥ ਦੋ: ॥ ਕੋਸ ਪਾਂਚ ਕੋ ਸਤਿ ਅਗਿ ਕਰਿ ਨਿਜ ਸਰੂਪ ਕੋ ਹੋਇ ॥ ਯਾਂ ਤੇ ਭਿੰਨ ਸੁ ਪ੍ਰਗਟਿ ਕਰਿ ਕਹੋ ਸੁ ਆਤਮ ਸੋਇ ॥ ੭੫ ॥ ਗੁਰੋ ਵਾਚ ॥ ਜਾ ਕਰਿ ਯਾਕੋ ਅਨਭਵ ਹੋਤ ॥ ਤਾਹਿ ਨਿਵਾਰਕ ਕੋ ਨ ਉਦੋਤ ॥ ਅਨੰਦ ਮੈ ਕੋਸ ਮਹਿ ਪ੍ਰਤਿ ਬਿੰਬ॥ ਜਾ ਕੋ ਪ੍ਰਗਟਿ ਸੁ ਆਤਮ ਬਿੰਬ ॥ ੭੬ ॥ ਸੁਅੰ ਪ੍ਰਕਾਸ ਸਾਖੀ ਸੋਈ ਜਾਨ ॥ ਪ੍ਰਮਾਣ ਅਪੇਖਿਆ ਰਹਿਤ ਪਛਾਨ ॥ ਗਿਆਤ ਅਗਿਆਨੇ ਪਰੈ ਜੋ ਕਹੀਐ ॥ ਬੋਧ ਰੂਪ ਆਤਮ ਸੋ ਲਹੀਐ ॥੭੭॥ ਸਵਯੰ ਜੋਤਿ ਆਤਮ ਸਰੁਤਿ ਗਾਯੋ ॥ ਨਿਜ ਸਵਰੂਪ ਚੇਤਨ ਠਹਰਾਯੋ॥ ਯਾ ਬਿਧਿ ਤੇਰੋ ਚੇਤਨ ਰੂਪਾ ॥ ਸਵਯੰ ਪ੍ਰਕਾਸ ਅਤਿ ਸੁਧ ਅਨੂਪ ॥ ੭੮ ॥ ਅਬ ਤੇਰੋ ਸਤ ਰੂਪ ਕਹੋ ਸੁਨ ॥ ਤੀਨੋ ਕਾਲ ਅਬਾਧ ਪ੍ਰਗਟਿ ਪੁਨ ॥ ਸਰਬ ਬਾਧ ਕੋ ਸਾਖੀ ਧਾਰ॥ ਸਤਿ ਸਵਰੂਪ ਯਿਓ ਕਹਿਓ ਉਚਾਰ ॥ ੭੯ ॥ ਦੇਹਾਦਿਕ ਵਿਭਚਾਰੀ ਜਾਨ ॥ ਅਵਿਭਚਾਰੀ ਤੂ ਨਿਸਚੈ ਮਾਨ॥ ਸੋ ਕੈਸੇ ਐਸੇ ਸੁਨਿ ਜਾਤੇ ॥ ਪ੍ਰਗਟਿ ਕਹੋ ਨਿਰਣੈ ਅਬ ਤਾਂਤੇ ॥੮੦॥ ਜਾਗ੍ਰਤ ਮਾਹਿ ਸੁਖਨ

ਨਹੀ ਪਾਈਐ ॥ ਤੂੰ ਜਾਗ੍ਰਤ ਸਾਖੀ ਸਤਿ ਲਹੀਐ ॥ ਸੁਪਨ ਵਿਖੈ ਜਾਗ੍ਰਤ ਵਿਭਚਾਰ ॥ ਸਾਖੀ ਸੁਪਨ ਵਿਖੈ ਸਤਿ ਧਾਰ ॥ ੮੧ ॥ ਸੁਖੋਪਤਿ ਅਵਸਥਾ ਮੈ ਸੁਨ ਜਾਨ ॥ ਜਾਗ੍ਰਤ ਸੁਪਨ ਅਭਾਵ ਵਖਾਨ ॥ਸੁਖੋਪਤਿ ਸਾਖੀ ਸਤਿ ਸਵਰੂਪ ॥ ਸੁਖਾਦਿਕ ਅਨਭਵ ਕਰਤ ਅਨੂਪ ॥ ੮੨ ॥ ਤੁਰੀਆਂ ਮੈ ਤੀਨੋ ਵਿਭਚਾਰ ॥ ਬ੍ਰਿਤ ਅਭਾਵ ਸਾਖੀ ਸਤਿ ਧਾਰ ॥ ਤਾਂਤੇ ਸਤਿ ਸਰੂਪ ਤੂੰ ਹਈਐ ॥ ਸੰਸੇ ਰਹਿਤ ਪ੍ਰਗਟਿ ਕਰਿ ਲਹੀਐ ॥ ੮੩ ॥ ਸਵੈਯਾ ॥ ਸਤਿ ਸਰੂਪ ਕੋ ਰੂਪ ਕਹਿਓ ਪੁਨ ਤਾਹੀ ਮੈ ਚਿਤ ਨਿਰੰਤਰ ਧਾਰੋ ॥ ਦੇਹਾਦਿ ਅਨਾਤਮ ਜਾਨ ਅਨਿਤ ਸੁ ਸਾਖੀ ਸਵਰੂਪ ਸਦੈਵ ਵਿਚਾਰੋ ॥ ਸੋ ਨਿਜਰੂਪ ਅਨੂਪ ਚਿਦਾਨੰਦ ਯਿਉ ਕਹਿ ਵੇਦ ਪੁਰਾਨ ਉਚਾਰੋ ॥ ਰਾਮ ਦਿਆਲ ਸਰੂਪ ਵਿਚਾਰ ਸੁ ਚਿਤ ਮੈ ਧਾਰ ਸੁ ਦਵੈਤ ਵਿਸਾਰੋ॥ ੮੪ ॥ ਸੋਰਠਾ ॥ ਕਹਿਓ ਸੁ ਸਤਿ ਸਰੂਪ ਸਾਖੀ ਚਿਤ ਘਨ ਧਾਰ ਮਨ ॥ ਅਬ ਅਨੰਦ ਅਨੂਪ ਕਹੋ ਸੁ ਵਿਧ ਵਤ ਜਾਨ ਕੈ ॥ ੮੫ ॥ ਦੋ: ॥ ਸਤਿ ਚਿਤ ਸਾਖੀ ਰੂਪ ਜੋ ਸੋ ਪੁਨ ਅਨੰਦ ਜਾਨ ॥ ਜਿਹ ਅਨੰਦ ਕੀ ਲੇਸ ਕਰਿ ਸਰਬ ਜੀਵ ਸੁਖ ਮਾਨ ॥ ੮੬ ॥ ਚੌ:॥ ਦੇਹਾਦਿ ਅਨਾਤਮ ਮੈ ਸੁਨ ਜਾਂਤੇ ॥ ਨਹੀ ਅਨੰਦ ਹੋਤ ਪੁਨ ਤਾਂਤੇ ॥ ਤੇਰੋ ਅਨੰਦ ਰੂਪ ਹੈ ਜੋਈ ॥ ਦੇਹਾਦਿ ਅਨੰਦੀ ਤਿਹ ਕਰਿ ਹੋਇ ॥ ੮੭ ॥ ਮਨ ਬੁਧ ਆਦਿ ਸਾਧਨ ਹੈ ਜਿਤੇ ॥ ਜਾਗ੍ਰਤ ਸੁਪਨ ਸਮਜਾਨ ਤਿਤੇ ॥ ਸੁਖੋਪਤਿ ਮਾਹਿ ਲੀਨ ਜਬ ਹੋਇ॥ ਸੁਖ ਸਵਰੂਪ ਅਨਭਵ ਕਰਿ ਸੋਇ ॥ ੮੮ ॥ ਵਿਵਹਾਰ ਕਰਣ ਸਮਰਥ ਪੁਨ ਜਾਨ ॥ ਮਨ ਚਿਤ ਬੁਧਿ ਇੰਦ੍ਰੈ ਯਿਓ ਮਾਨ ॥ ਤਾਤੇ ਤੇਰੋ ਅਨੰਦ ਹੈ ਰੂਪ ॥ ਸਤਿ ਚਿਤ ਸਾਖੀ ਸਦਾ ਅਨੂਪ ॥ ੮੯ ॥ ਯਾਂ ਤੇ ਤੂੰ ਅਬ ਐਸੋ ਜਾਨ ॥ ਸਤਿ ਚਿਤ ਅਨੰਦ ਰੂਪ ਸੁ ਪਾਨ ॥ ਬ੍ਰਹਮ ਰੂਪ ਆਪਾ ਪਹਿਚਾਨ॥ ਸਤਿ ਚਿਤ ਆਨੰਦ ਬ੍ਰਹਮ ਵਖਾਨ ॥ ੯੦ ॥ ਦੋ:॥ ਸਤਿ ਚਿਤ ਆਨੰਦ ਰੂਪ ਬਿਨੁ ਅਵਰ ਦਵੈਤ ਨਹੀ ਜਾਨ ॥ ਸਰਬ ਨਿਰੰਤਰ ਆਤਮਾ ਨਿਜ ਸਵਰੂਪ ਪਹਿਚਾਨ ॥ ੯੧ ॥ ਈਸ਼ਵਰ ਜੀਵ ਉਪਾਧ ਕੋ ਸਮਝ ਕਰੋ ਪੁਨ ਤਿਆਗ ॥ ਆ ਕੋ ਲਖ ਸਵਰੂ ਤੁਹਿ ਕਹਿਓ ਸੁ ਤਾ ਮੈ ਜਾਗ ॥ ੯੨ ॥ ਨਿਜ ਸਵਰੂਪ ਸਰਬਾਤਮਾ ਕਹਿਓ ਜਿਹ ਵਿਧ ਵਤ ਜਾਨ ॥ ਤਾਂ ਮੈ ਇਸਥਿਤ ਪਾਇ ਮਨ ਮੁਕਤਿ ਰੂਪ ਪਹਿਚਾਨ॥ ੯੩ ॥ ਸੋਰਠਾ ॥ ਆਤਮ ਤਤਵ ਵਿਚਾਰ ਕਹਿਓ ਸਿੱਖ ਤੁਹਿ ਪ੍ਰਗਟਿ ਕਰਿ ॥ ਪ੍ਰਸਨ ਕਰਹੁ ਨਿਰਧਾਰੁ ਜੋ ਮਨ ਮੈ ਕੋ ਸੰਭਵੈ ॥ ੯੪॥ ਇਤਿ ਸ੍ਰੀ ਗਿਆਨ ਸੁਧਾਰਸ ਗ੍ਰੰਥੇ ਗੁਰ ਸਿਖ ਸੰਬਾਦੇ ਸ੍ਰੀਮਿਤਿ ਪਰਮ ਹੰਸ ਪਰ ਬ੍ਰਾਜਕਾ ਚਾਰਯ ਰਾਮ ਦਿਆਲ ਸਿੱਖ ਸਦਾ ਨੰਦ ਵਿਦੁਖ ਵਿਰਚ ਤੇ ਆਤਮ ਤਤਵ ਵਿਚਾਰ ਵਰਨਨੰ ਨਾਮ ਚਤ੍ਰਥੋ ਹੁਲਾਸ ॥੪॥ ਸਿੱਖੋ ਵਾਚ॥ਦੋ:॥ ਭਗਵਨ ਤੁਮਰੇ ਵਚਨ ਕਰਿ ਜਾਨਿਓ ਆਤਮ ਸਾਚ ॥ ਕੁਛ ਸੂਖਮ ਸੰਸੈ ਰਿਦੈ ਸੋ ਅਬ ਕਹੋ ਵਿਚਾਰ ॥ ੧ ॥ ਚੌ: ॥ ਭਗਵਨ ਕੋਮਲ ਵਚਨ ਤੁਮਾਰੇ ॥ ਅੰਮ੍ਰਿਤ ਸਮ ਸੁਨ ਮਨ ਮੈ ਧਾਰੇ ॥ ਪੰਚ ਕੋਸ਼ ਤੇ ਆਤਮ ਨਿਆਰੋ ॥ ਨਿਜ ਸਵਰੂਪ ਸਾਖੀ ਸੁ ਵਿਚਾਰੋ ॥ ੨ ॥ ਇਕ ਸੰਸਾ ਉਪਜਿਓ ਮਨ ਜਾਤੇ ॥ ਨਾਸ ਕਰੋ ਕਹ ਵਚਨ ਸੁ ਤਾਂਤੇ ॥ ਜੀਵ ਬ੍ਰਹਮ ਏਕਤਾ ਗਿਆਨ ॥ ਪ੍ਰਗਟਿ ਕਰੋ ਨਿਸਚੈ ਕਰਿ ਜਾਨੁ ॥ ੩ ॥ ਜਦਮ ਤੁਮ ਏਕਤਾ ਗਿਆਨ॥ ਅਰਥ ਦੁਆਰਾ ਕਹਿਓ ਸੁ ਜਾਨ ॥ ਅਲਪ ਬੁਧ ਜਾਨਓ ਨਹੀ ਜਾਂਤੇ ॥ ਸੋ ਅਬ ਕਹੋ ਕ੍ਰਿਪਾ ਕਰਿ ਤਾਂ ਤੇ ॥ ੪ ॥ ਗੁਰੋ ਵਾਚ ॥ ਦੋ: ॥ ਧੰਨ ਧੰਨ ਤੂੰ ਸਿੱਖ ਅਬ ਕੀਓ ਪ੍ਰਸ਼ਨ ਨਿਰਧਾਰ॥ ਸੁਨ ਅਬ ਉਤਰ ਪ੍ਰਗਟਿ ਕਰਿ ਮਨ ਮੋ ਸਾਰ ਵਿਚਾਰ ॥

੫ ॥ ਚੌ: ॥ ਸੁਨ ਉਤਰ ਅਬ ਯਾਂ ਕੋ ਕਹੋ ॥ ਸੰਸੇ ਸਕਲ ਤੋਹਿ ਅਬ ਦਹੋ ॥ ਜੀਵ ਬ੍ਰਹਮ ਏਕਤਾ ਗਿਆਨ ਪੁਨ ॥ ਕਹੌ ਪ੍ਰਗਟਿ ਕਰਿ ਨਿਸਚੈ ਤਿਉ ਸੁਨ ॥ ੬ ॥ ਸਵੈਯਾ ॥ ਛਾਦੋਗ ਬਡੀ ਸਾਂਮ ਵੇਦ ਕੀ ਸਾਖ ਸੁ ਤਾਹਿ ਮੈ ਤਤਵਮਸੀ ਪੁਨ ਗਾਯੋ ॥ ਈਸ਼ਵਰ ਵਿਭਾਗ ਜੋਊ ਸੋਊ ਦੂਰਿ ਕੀਓ ਬਿਧ ਸਿਉ ਸਮਝਾਯੋ ॥ ਵਾਚ ਸਰੂਪ ਮੈ ਭੇਦ ਕਹਿਓ ਪੁਨ ਲਖ ਸਰੂਪ ਅਭੇਦ ਸੁਣਾਇਓ ॥ ਉਪਾਧ ਕੋ ਤਿਆਗ ਸਵਰੂਪ ਕਉ ਲਖ ਸੁ ਏਕ ਦੀ ਰਾਮ ਦਿਆਲ ਜਨਾਇਓ ॥ ੭ ॥ ਦੋ: ॥ ਤਤਵਮਸੀ ਸਾਮ ਵੇਦ ਕੋ ਮਹਾ ਵਾਕ ਜੋ ਜਾਨ ॥ ਛੰਦੋਗ ਵਿਖੈ ਵਰਨੰਨ ਕੀਓ ਜੀਵ ਬ੍ਰਹਮ ਇਕ ਗਿਆਨ ॥ ੮ ॥ ਸਿਖੋ ਵਾਚ ॥ ਦੋ: ॥ ਸਾਮ ਵੇਦ ਸਾਖਾਂ ਵਿਖੇ ਮਹਾਂ ਵਾਕ ਜੋ ਵਖਾਨ ॥ ਕਿਹਿ ਬਿਧ ਸੋ ਵਰਨੰਨ ਕੀਓ ਪ੍ਰਗਟਿ ਕਹੋ ਸੋਈ ਜਾਨ॥੯॥ ਗੁਰੋ ਵਾਚ॥ ਚੌ:॥ ਸੁਨੋ ਤਾਤ ਅਬ ਭਾਖ ਸੁਨਾਊ ॥ ਜਿਉ ਕਾ ਤਿਉ ਸਰੁਤ ਕਰਿ ਸਮਝਾਊ॥ ਸਾਮ ਵੇਦ ਛੰਦੋਗ ਸੁ ਜਾਤੇ ॥ ਤਾ ਮੈ ਮਹਾਵਾਕ ਸੁਨ ਤਾਂਤੇ ॥ ੧੦ ॥ ਤਤਵਮਸਿ ਮਹਾਵਾਕ ਸੁ ਜਾਨ ॥ ਪਦ ਤ੍ਰੈ ਪ੍ਰਗਟਿ ਕਰੋ ਵਖਿਆਨ ॥ ਤਤ ਪਦ ਈਸ਼ਵਰ ਕੋ ਸੁਨ ਜਾਂਤੇ ॥ ਤਵੈ ਪਦ ਜੀਵ ਪ੍ਰਗਟਿ ਪੁਨ ਤਾਂਤੇ ॥ ੧੧ ॥ ਅਸਪਦ ਬ੍ਰਹਮ ਏਕਤਾ ਜਾਨ ॥ ਤੀਨੋ ਅਰਥ ਕਹੇ ਸੁ ਮਾਨ ॥ ਜੀਵ ਈਸ੍ਵਰ ਅਉਪਾਧਕ ਭੇਦ ॥ ਉਪਾਧ ਰਹਤ ਬ੍ਰਹਮ ਪੁਨ ਵੇਦ ॥ ੧੨॥ ਨਾਹਿ ਉਪਾਧ ਬ੍ਰਹਮ ਮੈਂ ਜਾਨ ॥ ਸੁਤ੍ਰ ਵਿਰੋਧ ਤੇ ਕੀਓ ਪ੍ਰਮਾਣ ॥ ਏਕ ਅਦਵੈਤ ਬ੍ਰਹਮ ਸੁਨ ਜਾਤੇ ॥ ਨਹੀ ਨਾਨਤਵ ਕਹਿਓ ਸੁਤ੍ਰ ਤਾਤੇ ॥ ੧੩ ॥ ਸਿਖੋ ਵਾਚ ॥ ਚੌ: ॥ ਭਗਵਨ ਜਾਹ ਉਪਾਧ ਕਰਿ ਭੇਦ ਜੀਵ ਅਭ ਈਸ ਸੋ ਅਬ ਪ੍ਰਗਟਿ ਵਖਾਨੀਐ ਕ੍ਰਿਪਾ ਕਰੋ ਜਗਦੀਸ॥ ੧੪ ॥ ਗੁਰੋ ਵਾਚ ॥ ਦੋ: ॥ ਸੁਨੋ ਸਿਖ ਵਰਨਨ ਕਰੋ ਉਪਾਧ ਈਸ ਅਰ ਜੀਵ ॥ ਨਿਰ ਉਪਾਧ ਪੁਨ ਬ੍ਰਹਮ ਸੁਨ ਜਹਾਂ ਨ ਜੀਵਨ ਸੀਵ ॥ ੧੫ ॥ ਚੌ: ॥ ਜੀਵ ਈਸ ਉਪਾਧ ਸੁ ਜਾਂਤੇ ॥ਮੂਲ ਅਵਿਦਿਆ ਪ੍ਰਗਟਿ ਸੁ ਤਾਂ ਤੇ ॥ ਅਨਾਦ ਅਨਿਰ ਵਚਨੀ ਸਮਝਾਊ ॥ ਯਾਮੈ ਪ੍ਰਗਟਿ ਸੂਤ੍ਰ ਸਾਖ ਸੁਨਾਊ ॥ ੧੬ ॥ ਅਜਾ ਏਕ ਮਾਇਆ ਪੁਨ ਜਾਨ॥ ਤ੍ਰਿਬਿਧ ਰੂਪ ਤਾਕੋ ਪਹਿਚਾਨ ॥ ਲੋਹਤਸੁਕਲ ਕਿਸ਼ਨ ਵਪੁ ਧਾਰ ॥ ਬਹੁ ਬਿਧਿ ਪ੍ਰਜਾ ਸ੍ਰਿਜਿਓ ਵਿਸਤਾਰ॥੧੭॥ ਮਾਇਆ ਕੋ ਯਹਿ ਪ੍ਰਗਟਿ ਰੂਪ ਸੁਨ ॥ ਕਹਿਓ ਵੇਦ ਸਾਖਾ ਮੈ ਇਉ ਪੁਨ ॥ ਪੁਨ ਮਾਇਆ ਸੁਦੁ ਵਿਧਹਿ ਪਹਿਚਾਨ ॥ ਸਤਿ ਸੁਧ ਅਵਿ ਸੁਧ ਸਮਾਨ॥ ੧੮॥ ਸਤਿ ਸੁਧ ਮਾਇਆ ਪੁਨ ਕਹੀਐ ॥ ਰਜ ਤਮ ਵਤੀ ਅਵਿਦਿਆ ਲਹੀਐ ॥ ਮਾਇਆ ਉਪਹਤ ਈਸ ਪਹਿਚਾਨ ॥ ਅਵਿਦਿਆ ਪ੍ਰਤਿ ਬਿੰਬਤ ਜੀਉ ਮਾਨ ॥ ੧੯ ॥ ਸਵੈਯਾ ॥ ਜਦਪ ਏਕ ਅਖੰਡ ਚਿਦਾ ਨੰਦ ਦਵੈਤ ਵਿਹੀਨ ਸੁਤੇ ਪ੍ਰਕਾਸਾ ॥ ਤਦਪ ਤੀਨ ਉਪਾਧ ਸੰਜੋਗ ਤੇ ਈਸ਼ਵਰ ਜੀਵ ਸੁ ਬ੍ਰਹਮ ਬਿਲਾਸਾ ॥ ਮਾਇਆ ਸੁ ਆਪੁ ਅਧੀਨ ਕਰੀ ਜਿਨਿ ਸੁਧ ਸਵਰੂਪ ਸੁ ਈਸ ਬਿਗਾਸਾ ॥ ਅਵਿਦਿਆ ਅਧੀਨ ਸੁ ਜੀਵ ਭਇਓ ਪੁਨ ਮਾਇਆ ਤੇ ਰਹਤ ਸੁ ਬ੍ਰਹਮ ਹੁਲਾਸਾ ॥ ੨੦ ॥ ਦੋ: ॥ ਮਾਇਆ ਆਸ੍ਰੈ ਈਸ ਪੁਨਿ ਅਵਿਦਿਆ ਆਸ੍ਰੈ ਜੀਉ ਜਾਨ ॥ ਨਿਰ ਉਪਾਧ ਪੁਨ ਬ੍ਰਹਮ ਹੈ ਸੁਅੰ ਪ੍ਰਕਾਸ ਵਿਗਿਆਨ॥ ੨੧ ॥ ਸਿਖੋ ਵਾਚ॥ ਦੋ: ॥ ਭਗਵਨ ਮਾਇਆ ਰੂਪ ਅਬ ਕਹੋ ਸੁ ਨਿਰਣੈ ਜਾਨ ॥ ਜੜ੍ਹ ਅਥਵਾ ਚੈਤੰਨ ਹੈ ਪ੍ਰਗਟਿ ਕਹੋ ਵਿਖਿਆਨ ॥ ੨੨ ॥ ਚੌ:॥ਮਾਇਆ ਰੂਪ ਪ੍ਰਗਟਿ ਕਰਿ ਜਾਂਤੇ ॥ ਜੜ੍ਹ ਅਥਵਾ ਚੈਤੰਨਸੁ ਤਾਂਤੇ ॥ ਜੋ ਪੁਨ ਮਾਇਆ ਜੜ੍ਹ ਅਬ ਕਹੋ ॥ ਕੈਸੇ ਕਾਰਣ

ਜਗ ਕੋ ਗਹੋ ॥ ੨੩ ॥ ਚੈਤੰਨ ਰੂਪ ਕਹੋ ਪੁਨ ਜੋਈ ॥ ਦ੍ਵੈਤ ਪ੍ਰਾਪਤਿ ਕੈਸੇ ਨਹੀ ਹੋਈ॥ ਚੈਤੰਨ ਰੂਪ ਬ੍ਰਹਮ ਜੋ ਕਹੀਐ॥ ਅਸੰਹ ਰੂਪ ਕਾਰਣ ਕਿਉ ਲਹੀਐ ॥ ੨੪ ॥ ਦੋਹਰਾ॥ ਮਾਇਆ ਕੋ ਅਬ ਰੂਪ ਜੋ ਕਹੋ ਕ੍ਰਿਪਾ ਕਰਿ ਜਾਨ ॥ ਤੁਮ ਹੋ ਪੂਰਣ ਸਰਬ ਵਿਤ ਕਰਣਾ ਨੰਦ ਨਿਧਾਨ ॥ ੨੫ ॥ ਗੁਰੋ ਵਾਚ ॥ ਚੌ: ॥ ਸੁਨੋ ਸਿੱਖ ਅਬ ਤੋਹਿ ਸੁਨਾਊ ॥ ਮਾਇਆ ਰੂਪ ਪ੍ਰਗਟਿ ਕਹ ਗਾਊ ॥ ਅਨਾਦ ਅਨਰਵਚਨੀ ਜੜ੍ਹ ਜਾਨ ॥ ਸੁਤ੍ਰੇ ਰੂਪ ਮਾਇਆ ਯਹਿ ਮਾਨ ॥ ੨੬ ॥ ਚੇਤਨ ਸਤਾ ਕਰਿ ਸੁਨ ਜਾਤੇ ॥ ਮਾਇਆ ਚੇਤਨ ਵਤ ਸੁੰਨ ਬਿਨਸੈ ਸਗਲੀ ਭ੍ਰਾਂਤ ॥ ੨੭ ॥ ਜੈਸੇ ਅਗਨਿ ਸਤਾ ਕਰਿ ਜਾਨ ॥ ਪਾਤ੍ਰ ਮਾਹਿ ਉਸਨਤਾ ਮਾਨ ॥ ਸੂਰਜ ਸਤਾ ਕਰਿ ਜਿਉ ਚਖ ॥ ਹੋਤ ਪ੍ਰਕਾਸ ਰੂਪ ਕੋ ਲਖ ॥ ੨੮ ॥ ਜੈਸੇ ਸੂਰਜ ਮਣ ਮੈ ਜਾਂਤੇ॥ ਭਾਨ ਸਤਾ ਕਰਿ ਅਗਨਿ ਸੁ ਤਾਂਤੇ ॥ ਤੈਸੇ ਬ੍ਰਹਮ ਸਤਾ ਕਰਿ ਜਾਨ ॥ ਮਾਇਆ ਜਗ ਕੋ ਕਾਰਣ ਠਾਂਨ ॥ ੨੯ ॥ ਸਤਿ ਸੁਧ ਮਾਇਆ ਜੋ ਹਈਐ ॥ ਤਾਂ ਮੈ ਚੇਤਨ ਬਿੰਬ ਸੁ ਲਹੀਐ॥ ਈਸ਼ਵਰ ਨਾਮ ਤਾਸ ਕੋ ਜਾਨ ॥ ਸੋ ਪੁਨ ਤੀਨ ਰੂਪ ਪਹਿਚਾਨ ॥ ਪ੍ਰਥਮ ਅੰਸ ਬ੍ਰਹਮਾ ਪੁਨ ਜਾਂਤੇ ॥ ਦੁਤੀਏ ਵਿਸ਼ਨ ਰੂਪ ਸੁਨ ਤਾਂਤੇ ॥ਤ੍ਰਿਤੀਏ ਰੁਦਰ ਰੂਪ ਪਹਿਚਾਨ ॥ ਸਤ ਰਜ ਤਮ ਗੁਣ ਤੀਨੋ ਮਾਨ ॥ ੩੦॥ ਤੀਨ ਸਕਤ ਤੀਨੋ ਮੈ ਲਹੌ ॥ ਇਛਾ ਗਿਆਨ ਕ੍ਰਿਆ ਪੁਨ ਕਹੌ॥ ਬ੍ਰਹਮਾ ਕ੍ਰਿਆ ਸਕਤਿ ਕਰਿ ਜਾਂਤੇ ॥ ਉਤਪਤਿ ਕਰੈ ਜਗਤ ਸਭ ਤਾਂਤੇ ॥ ੩੧ ॥ ਇਛਾ ਸਕਤਿ ਕਰਿ ਵਿਸ਼ਨ ਸੁਜਾਨ ॥ ਸਰਬ ਜਗਤ ਪਾਲਕ ਪਹਿਚਾਨ ॥ ਵੈਕੁੰਠ ਲੋਕ ਅਧਿ ਪਤਿ ਪੁਨ ਕਹੀਐ॥ ਅਵਤਾਰ ਭਗਤ ਹਿਤ ਤਾਂਹਿ ਸੁ ਲਹੀਐ ॥ ੩੨ ॥ ਮਤਸ ਕੂਰਮ ਆਦਿ ਅਵਤਾਰ ॥ ਵਿਸ਼ਨ ਕੀਏ ਜੁਗ ਹਿਤ ਨਿਰਧਾਰ ॥ ਅਨੰਤ ਸਕਤਿ ਇਛਾ ਕਰਿ ਜਾਂਤੇ ॥ ਜਗ ਪ੍ਰਿਤਪਾਲਕ ਵਿਸ਼ਨ ਸੁ ਤਾਤੇ ॥ ੩੩ ॥ ਰੁਦ੍ਰ ਰੂਪ ਈਸ਼ਵਰ ਜੋ ਹਈਐ ॥ ਗਿਆਨ ਸਕਤਿ ਤਾਂ ਮੈ ਪੁਨਿ ਲਹੀਐ ॥ ਸਰਬ ਜਗਤ ਸੰਹਾਰ ਕਰੈ ਸੁਨ ॥ ਕਾਲ ਰੂਪ ਕਰਿ ਨਿਸਚੈ ਤਿਉ ਪੁਨ ॥ ੩੪ ॥ ਸਵੈਯਾ ॥ ਏਕ ਹੀ ਈਸ਼ਵਰ ਤੀਨ ਸਰੂਪ ਧਰੇ ਤਿਉ ਵੇਦ ਪ੍ਰਤਖ ਸੁਨਾਇਓ॥ ਸਾਤਕ ਰਾਜਸ ਤਾਮਸ ਤੇ ਸੁਨ ਇਸਥਿਤ ਸ੍ਰਿਸਟ ਪ੍ਰਲੈ ਸਮਝਾਇਓ ॥ ਇਛਾ ਗਿਆਨ ਕ੍ਰਿਆ ਕਰਿ ਜਾਨ ਅਨੰਤ ਸਰੂਪ ਪ੍ਰਪੰਚ ਬਨਾਇਓ ॥ ਰਾਮ ਦਿਆਲ ਸੁ ਈਸ੍ਵਰ ਕੋ ਪੁਨ ਵਾਚ ਸਵਰੂਪ ਕੋ ਭੇਦ ਦਿਖਾਇਓ ॥ ੩੫ ॥ ਦੋ: ॥ ਈਸ਼ਵਰ ਤੀਨੋ ਰੂਪ ਧਰਿ ਕਾਰਣ ਜਗਿ ਕੋ ਜਾਨ ॥ ਮਾਇਕ ਨਾਮ ਅਨੇਕ ਪੁਨ ਧਰੇ ਜੁ ਵਿਧਿ ਵਤ ਮਾਨ ॥ ੩੬ ॥ ਚੌ: ॥ ਲੂਤਾ ਤੰਤ ਜਿਵੇਂ ਪੁਨ ਜਾਨ ॥ ਈਸ਼ਵਰ ਜਗ ਕਉ ਕਾਰਣ ਠਾਨ॥ ੩੭ ॥ ਸਕਤਿ ਪ੍ਰਧਾਨ ਚੇਤਨ ਜੋ ਹਈਐ ॥ ਉਪਾ ਦਾਨ ਈਸ਼ਵਰ ਜਗ ਲਹੀਐ ॥ ਚਿਤ ਪ੍ਰਧਾਨ ਨੈਮਿਤ ਪਛਾਨ ॥ ਕਹਿਓ ਵੇਦ ਜਿਉ ਪ੍ਰਗਟਿ ਪ੍ਰਮਾਣ ॥ ੩੮ ॥ ਵਾਚ ਰੂਪ ਈਸ਼ਵਰ ਪੁਨਿ ਜੋਈ ॥ ਖਟ ਈਸ਼ਵਰਜਤਾ ਸਮੈ ਹੋਈ ॥ ਗਿਆਨ ਵੈਰਾਗ ਜਾਨ ਸਮਤਾ ਪੁਨ ॥ ਧਰਮ ਸ੍ਰੇਯ ਜਸ ਜਾਨ ਜੈਸੇ ਸ਼ੁਨ ॥ ੩੯ ॥ ਚੌਪਈ ॥ ਸਰਬ ਗਿਆਨਾਦਿ ਬੋਧ ਪੁਨ ਜਾਂਕੇ॥ ਅਨੰਤ ਸਕਤਿ ਮਾਇਆ ਵਸ ਤਾਂਕੇ ॥ਤਤ ਪਦ ਈਸ੍ਵਰ ਵਾਚ ਵਖਾਨ ॥ ਤ੍ਵੰ ਪਦ ਵਾਚ ਕਹੌ ਅਬ ਜਾਨ ॥ ੪੦॥ ਚੌਪਈ ॥ ਅਵਿਦਿਆ ਪ੍ਰਤਿ ਬਿੰਬਤ ਚੈਤੰਨ ਸੁਨ ॥ ਤ੍ਵੰ ਪਦ ਜੀਵ ਜਾਨ ਨਿਸਚੈ ਪੁਨ ॥ ਅਵਿਦਿਆ ਵਿਚ ਤ੍ਰਿਭਾਂਤ ਪੁਨ ਜਾਂਤੇ ॥ ਜੀਵ ਸਰੂਪ ਅਨੰਤ ਸੁ ਤਾਂਤੇ ॥੪੧॥ ਅਵਿਦਿਆ ਵਸੀ ਜੀਵ ਜਬ ਭਇਓ ॥ ਦੇਹਾਦਿਕ ਅਭਿਮਾਨੀ ਭਯੋ ॥

ਅਵਿਦਿਆ ਪਾਂਚ ਰੂਪ ਪਹਿਚਾਨ॥ ਸੋ ਅਬ ਕਹੌ ਪ੍ਰਗਟਿ ਵਖਿਆਨ ॥ ੪੨ ॥ ਪ੍ਰਥਮ ਤਮ ਰੂਪ :ਅਵਿਦਿਆ ਜੋਈ॥ ਨਿਜੁ ਸਵਰੂਪ ਛਾਦਿਓ ਤਿਉ ਸੋਈ ॥ ਲਿੰਗ ਸਥੂਲ ਸੰਜੋਗ ਭਇਓ ਜਬ ॥ ਮਹਾਂ ਮੂੜਤਾ ਜਾਨ ਪ੍ਰਥਮ ਤਬ ॥ ੪੩ ॥ ਤਿਹ ਕਰਿ ਬਾਲ ਅਵਸਥਾ ਜੋਈ ॥ ਨਿਜ ਸਰੀਰ ਜਾਨੈ ਨਹੀ ਸੋਈ ॥ ਕੇਵਲ ਅਸਤਨ ਪਾਨ ਕਰੈ ਸੁਨ ॥ ਕ੍ਰੀੜਾ ਮਾਤ੍ਰ ਜਾਨ ਨਿਸਚੈ ਪੁਨ ॥੪੪॥ ਰੁਦਨ ਕਰੈ ਸੁਖ ਦੁਖ ਨਹੀ ਜਾਨੈ ॥ ਜਾਗ੍ਰਤ ਸੁਪਨਨ ਅਨਭਵ ਮਾਨੈ ॥ ਤਮ ਰੂਪ ਅਵਿਦਿਆ ਕਹੀ ਸੁ ਜਾਂਤੇ ॥ ਤਮ੍ਰਿਸ੍ਰਾ ਦੂਤੀ ਕਹੌ ਸੁਨ ਤਾਂਤੇ ॥ ੪੫॥ ਕਉਮਰ ਅਵਸਥਾ ਮੈ ਪੁਨ ਜਾਨ॥ ਸਰੀਰ ਮਾਹਿ ਅਭਿਮਾਨ ਵਖਾਨ ॥ ਮਾਤ ਪਿਤਾ ਮੈ ਮਮਤਾ ਬੁਧਿ ॥ ਸੁਖ ਦੁਖ ਕੀ ਜਾਨੀ ਤਬ ਸੁਧਿ ॥ ੪੬ ॥ ਨਾਨਾ ਕ੍ਰੀੜਾ ਕਰੈ ਸੁ ਜਾਤੇ ॥ ਤਮ੍ਰਿਸ੍ਰਾ ਅਵਿਦਿਆ ਕਹਿ ਸੁ ਤਾਂਤੇ ॥ ਅੰਧ ਤਮ੍ਰਿਸ੍ਰਾ ਤ੍ਰਿਤੀ ਪਛਾਨ ॥ ਕਿਸੋਰ ਅਵਸਥਾ ਤਾਮੈ ਮਾਨ ॥ ੪੭ ॥ ਤਾਂ ਮੈ ਬਹੁ ਬਿਧ ਕਰੈ ਹੰਕਾਰ ॥ ਅਹੰ ਸੁੰਦਰ ਅਹੰ ਯੋਵਨ ਧਾਰ॥ ਕਾਮਾਦਿਕ ਬਹੁਤਾ ਮੈ ਹੋਇ ॥ ਪੁੰਨ ਪਾਪੁ ਜਾਨੈ ਨਹੀ ਸੋਇ ॥ ੪੮ ॥ ਸਬਦਾਦਿ ਵਿਖੈ ਮੈ ਅਤਿ ਰੁਚਿ ਹੋਈ ॥ ਤਿਹ ਅਪ੍ਰਾਪਤਿ ਦੁਖ ਪੁਨ ਸੋਈ ॥ ਅੰਧ ਤਮਿਸ੍ਰਾ ਅਵਿਦਿਆ ਜਾਨ ॥ ਕਹੀ ਪ੍ਰਗਟਿ ਕਰਿ ਨਿਸਚੈ ਮਾਨ ॥ ੪੯ ॥ ਚਉਥੀ ਮੋਹਿ ਰੂਪ ਸੁਨ ਜਾਂਤੇ ॥ ਮੋਹ ਭਜਨ ਕੋ ਕਰੇ ਸੁ ਤਾਂਤੇ ॥ ਅਤਿ ਅੰਤਿ ਦੇਹ ਅਭਿਮਾਨ ਕਰੈ ਤਬ ॥ ਮਮ ਭਾਰਜਾ ਮਮ ਧਨਾਦਿਕ ਹੈ ਸਬ ॥ ੫੦ ॥ ਅਹੰ ਬ੍ਰਹਮਣ ਪੰਡਿਤ ਸੁਨ ਜਾਂਤੇ ॥ ਅਹੰ ਖਾਤ੍ਰੀ ਸੂਰ ਅਤ ਤਾਂਤੈ ॥ ਅਹੰਵੈਸ ਸੂਦ੍ਰ ਅਹੰਜਾਨ ॥ ਵਿਵਧ ਸੰਕਲਪ ਕਰੈ ਪੁਨ ਮਾਂਨ ॥ ੫੧ ॥ ਅਬ ਪੰਚਮ ਮਹਾ ਮੋਹ ਸੁ ਕਹੋ ॥ ਬ੍ਰਿਧ ਅਵਸਥਾ ਤਾ ਮੈ ਲਹੋ ॥ ਪੁਤ੍ਰ ਪੌਤ੍ਰਾਦਿਕ ਮਾਹਿ ਚਿਤ ਧਰੈ॥ ਮਮਤਾ ਤਾਂਮੈ ਅਤਸੈ ਕਰੈ ॥ ੫੨ ॥ ਅਨੰਤ ਰੋਗ ਅਨਭਵ ਸੁਨ ਜਾਂ ਤੇ ॥ ਦੁਖ ਆਦਿਕ ਅਭਿਮਾਨ ਸੁ ਤਾਂ ਤੇ ॥ ਮਹਾਂ ਮੋਹਿ ਅਵਿਜਿਆ ਜਾਨ ॥ ਕਹੀ ਪ੍ਰਗਟਿ ਕਰਿ ਨਿਸਚੈ ਮਾਨ॥ ੫੩ ॥ ਸਿਖੋ ਵਾਚ ॥ ਚੌ: ॥ ਭਨ੍ਹਨ ਮੂਲ ਅਵਿਦਿਆ ਜੋਈ॥ ਏਕ ਰੂਪ ਪਹਿਚਾਨੇ ਸੋਈ॥ ਨਾਨਾ ਭਾਤਿ ਜਗਤ ਜੋ ਹਈਐ ॥ ਤਾਂਕੋ ਕਾਰਣ ਕੈਸੇ ਕਹੀਐ ॥ ੫੪ ॥ ਕਾਰਣ ਏਕ ਕਾਰਜ ਇਕ ਜਾਨ ॥ ਯਹਿ ਸੰਭਵ ਨਿਸਚੈ ਹੈ ਮਾਨ ॥ ਨਾਨਾ ਭਾਤਿ ਕਾਰਜ ਸੁਨ ਜਾਂਤੇ ॥ ਕਾਰਣ ਏਕ ਸੰਭਵ ਨਹੀ ਤਾਂਤੇ ॥ ੫੫ ॥ ਗੁਰੋ ਵਾਚ ॥ ਚੌ: ॥ ਸੁਨ ਉਤ੍ਰ ਅਬ ਪ੍ਰਗਟਿ ਸੁਨਾਊ॥ ਕਾਰਣ ਏਕੁ ਕਾਰਜ ਬਹੁ ਗਾਊ ॥ ਮਾਟੀ ਏਕ ਭਾਜਨ ਬਹੁ ਧਾਰ ॥ ਕਨਕ ਏਕ ਭੂਖਨ ਵਿਸਤਾਰ ॥ ੫੬ ॥ ਨੀਰ ਏਕ ਰਸ ਬਹੁ ਬਿਧ ਜਾਨ ॥ ਗੰਧ ਅਨੇਕ ਪ੍ਰਿਥਵੀ ਤੇਮਾਨ ॥ ਸੂਰਜ ਏਕੁ ਰਿਸਮ ਬਹੁ ਪਈਐ ॥ ਬਿਰਖ ਏਕ ਸਾਖਾ ਬਹੁ ਲਹੀਐ ॥ ੫੭ ॥ ਤੈਸੇ ਮੂਲ ਅਵਿਦਿਆ ਏਕ ॥ ਸਰਬ ਜਗਤ ਕਾਰਣ ਸੁ ਬਬੇਕ ॥ ਮਾਇਆ ਏਕ ਸਕਤਿ ਬਹੁ ਜਾਨ ਤਾਂ ਕਰਿ ਕਾਰਣ ਜਗ ਕੋ ਠਾਨ ॥ ੫੮ ॥ ਅਬ ਪ੍ਰਸੰਗ ਕੋ ਕਹੋ ਸੁ ਜਾਂਤੇ ॥ ਤ੍ਵੰ ਪਦ ਵਾਚ ਜੀਵ ਪੁਨ ਤਾਂਤੇ ॥ ਖਟ ਵਿਕਾਰ ਆਤਮ ਮੈ ਧਰੈ ॥ ਜੀਵ ਰੂਪ ਆਪਾ ਅਨੁਸਰੈ ॥ ੫੯॥ ਦੇਹਾਦਿਕ ਅਭਿਮਾਨੀ ਜੋਈ ॥ ਤ੍ਵੰ ਪਦ ਵਾਚ ਕਹਾਵੈ ਸੋਈ ॥ ਅਬ ਸੁਨ ਦੋਨੋ ਕਾ ਨਿਜ ਲਖ ॥ ਕਹਿਓ ਵੇਦ ਪ੍ਰਗਟਿ ਪ੍ਰਤਖ ॥ ੬੦ ॥ ਅਖੰਡ ਦੰਡਾਏ ਮਾਨ ਚੇਤਨ ਸੁਨ ॥ ਅਸਪਦ ਬ੍ਰਹਮ ਜਾਨ ਨਿਸਚੈ ਪੁਨ ॥ ਨਿਰ ਵਿਕਾਰ ਨਿਰਗੁਣ ਪਹਿਚਾਨ॥ ਲਖ ਜੀਵ ਈਸਵਰ ਇਕ ਜਾਨ ॥ ੬੧ ॥ ਸਵੈਯਾ ॥ ਏਕ ਅਖੰਡ ਚਿਦਾ ਨੰਦ ਸੁਧ ਸੁ ਗਿਆਨ ਸੁਭਾਵ ਸਦੀ

ਉਜੀਆਰੋ॥ ਮਾਇਆਦਿ ਅਸੇਖ ਪ੍ਰਪੰਚ ਅਤੀਤ ਸੁਨਿਤ ਅਨੰਤ ਅਨਾਦਿ ਵਿਚਾਰੋ ॥ ਅਕਾਸ ਤੇ ਆਦਿ ਪ੍ਰਪੰਚ ਕੋ ਜਾਨ ਸੁ ਸਾਖੀ ਸਦ ਪੁਨ ਆਤਮ ਧਾਰੋ ॥ ਰਾਮ ਦਿਆਲ ਸੁ ਈਸ਼ਵਰ ਜੀਵ ਸਵਰੂਪ ਨੋ ਲਖ ਸਰੂਪ ਸੁ ਬ੍ਰਹਮ ਉਚਾਰੋ ॥ ੬੨ ॥ ਦੋ: ॥ ਨਿਜ ਸਵਰੂਪ ਜੀਵੇਸ ਕੋ ਏਕੋ ਬ੍ਰਹਮ ਪਛਾਨ ॥ ਮਾਇਆ ਭੇਦ ਸੁ ਦੂਰਿ ਕਰਿ ਪ੍ਰਗਟਿ ਬ੍ਰਹਮ ਇਉ ਜਾਨ॥ ੬੩ ॥ ਸਿਖੋ ਵਾਚ ॥ ਦੋ: ॥ ਭਗਵਨ ਈਸ਼ਵਰ ਜੀਵ ਕੋ ਕੈਸੇ ਨਿਜ ਬਵਪ ਏਕ ॥ ਯਹਿ ਤੋ ਵਡੋ ਵਿਰੋਧ ਹੈ ਨਿਰਣੋ ਕਰੋ ਵਿਵੇਕ ॥ ੬੪ ॥ ਚੌ: ॥ ਭਗਵਨ ਈਸ਼ਵਰ ਹੈ ਸ੍ਰਬਗ॥ ਵਿਕਾਰੀ ਜੀਵ ਰੂਪ ਅਲਪਗ ॥ ਖਟ ਈਸ਼ਵਰ ਜਈ ਸਮੈ ਜਾਨ ॥ ਖਟਯੁਤ ਵਿਕਾਰ ਯੁਤ ਜੀਵ ਪਛਾਨ ॥ ੬੫ ॥ ਦੇਹਾਦਿਕ ਪਰ ਕਿ ਹੰਕਾਰ ॥ ਤਾਂ ਮੈ ਜੀਵ ਮਗਨ ਨਿਰਧਾਰ॥ ਸ੍ਰਿਸਟਿ ਇਸਥਿਤ ਪੁਨ ਪ੍ਰਲੈ ਵਿਚਾਰ ॥ ਤਿਹ ਕਰਤਾ ਈਸ਼ਵਰ ਨਿਰਧਾਰ ॥ ੬੬ ॥ ਕੈਸੇ ਈਸ਼ਵਰ ਜੀਵ ਇਕ ਜਾਨ ॥ ਜੁਗਤਿ ਸਹਤ ਅਬ ਕਹੋ ਬਖਾਨ ॥ ਭਗਵਨ ਤੁਮ ਕਰਣਾ ਕੇ ਸਾਗਰ ॥ ਸੁਧ ਬੁਧ ਨਿਤ ਮੁਕਤਿ ਉਜਾਗਰ ॥ ੬੭ ॥ ਗੁਰੋ ਵਾਚ॥ ਸੋ: ॥ ਸੁਨੋ ਸਿੱਖ ਨਿਰਧਾਰ ਕਹੋ ਉਤ੍ਰ ਤੋਹ ਪ੍ਰਗਟਿ ਕਰਿ ॥ ਅੰਮ੍ਰਿਤ ਬਚਨ ਸੁਧਾਰ ਬੁਧ ਪਾਤ੍ਰ ਸੋ ਪੁਨ ਰਿ॥ ੬੮ ॥ ਚੌ: ॥ ਸੁਨੋ ਤਾਤ ਉਤ੍ਰ ਅਬ ਯਾਕੋ ॥ ਜੁਗਤਿ ਸਹਤ ਅਨਭਵ ਕਰਿ ਤਾਕੋ ॥ ਈਸ ਜੀਵ ਇਕ ਆਤਮ ਜਾਨ ॥ ਭੇਦ ਉਪਾਧ ਤਜੋ ਮਨ ਮਾਨ ॥ ੬੯ ॥ ਸਵੈਯਾ ॥ ਜੀਵੇਸ ਸਰੂਪ ਅਭੇਦ ਸਦਾ ਪੁਨ ਤਾਸ ਮੈ ਨਾਹਨ ਅੰਤਰਿ ਧਾਰੋ ॥ ਉਪਾਧ ਕੋ ਤਿਆਗ ਸਵਰੂਪ ਮੈ ਜਾਗ ਸੋ ਏਕ ਹੀ ਬ੍ਰਹਮ ਅਖੰਡ ਵਿਚਾਰੋ ॥ ਅਲਪਗ ਸਰਬਗ ਜੋ ਭੇਦ ਦਿਸੈ ਸੁ ਉਪਾਧ ਹੀ ਰੂਪ ਸਦਾ ਨਿਰਧਾਰੋ ॥ ਰਾਮ ਦਿਆਲ ਉਪਾਧ ਵਿਸਾਰ ਸਵਰੂਪ ਸੰਭਾਰ ਹੀਏ ਉਜੀਆਰੋ॥੭੦ ॥ ਸੋਰਠਾ ॥ ਜੀਵੇਸਵਰ ਪਹਿਚਾਨ ਏਕ ਰੂਪ ਪੂਰਣ ਸਦਾ॥ ਭੇਦ ਉਪਾਧ ਤੈ ਜਾਨ ਵਾਸਤਵ ਸਦਾ ਅਭੇਦ ਹੈ ॥ ੭੧ ॥ ਚੌ: ॥ ਸੁਨੋ ਸਿੱਖ ਜੋ ਭੇਦ ਉਚਾਰੋ॥ ਬਿਨਾ ਉਪਾਧ ਨਹੀ ਨਿਰਧਾਰੋ ॥ ਸੁਧ ਸਾਂਤ ਕੀ ਮਾਇਆ ਜੋ ਹੈ ॥ ਈਸ ਉਪਾਧ ਭੇਦਕ ਪੁਨ ਸੋਹੈ ॥ ੭੨ ॥ ਖਟ ਈਸਵਰਜ ਮਾਇਕ ਪਹਿਚਾਨ ॥ ਸਰਬਗਾਦਿ ਪੁਨ ਮਾਇਕ ਖਾਨ॥ ਸ੍ਰਿਸਟਿ ਇਸਥਿਤ ਪੁਨ ਜਗ ਸੰਹਾਰ ॥ ਸੋ ਮਾਇਕ ਨਿਸਚੈ ਕਰਿ ਧਾਰ ॥ ੭੩ ॥ ਮਾਇਆ ਤਜੋ ਉਪਾਧ ਪੁਨ ਈਸ ॥ ਸੁਧ ਚੇਤੰਨ ਲਖੋ ਜਗਦੀਸ ॥ ਕੇਵਲ ਏਕ ਅਖੰਡ ਵਿਚਾਰੋ ॥ ਨਿਰਮਾਇਕ ਸੋ ਮਨਿ ਨਿਰਧਾਰੋ ॥ ੭੪ ॥ ਤੈਸੇ ਜੀਵ ਉਪਾਧ ਸੁਨਾਊ ॥ ਰਜ ਤਮ ਵਤੀ ਅਵਿਦਿਆ ਗਾਊ ॥ ਅਵਿਦਿਕ ਪੰਚ ਕੋਸ ਸੰਬੰਧ ॥ ਖਟ ਵਿਕਾਰ ਅਵਿਦਕ ਫੰਧ ॥ ੭੫॥ ਤਾਂਤੇ ਅਵਿਦਿਆ ਆਦਿ ਪੁਨ ਤਜੋ ॥ ਸਾਖੀ ਸਰਬ ਚੇਤਨ ਸੋ ਭਜੋ ॥ ਸਰਬ ਵਿਕਾਰ ਰਹਿਤ ਪੁਨ ਜਾਨ ॥ ਨਿਰ ਮਾਇਕ ਕੇਵਲ ਚਿਤ ਠਾਨ ॥ ੭੬ ॥ ਦੋ: ॥ ਮਾਇਆ ਅਵਿਦਿਆ ਉਪਾਧ ਦੋ ਤਿਆਗਹੁ ਕਰਿ ਵੀਚਾਰ ॥ ਅਖੰਡ ਅਮਰ ਅਦਵੈਤ ਅਜ ਏਕ ਰੂਪ ਨਿਰਧਾਰ॥ ੭੭ ॥ ਚੌਪਈ ॥ ਉਪਾਧ ਤਿਆਗ ਲਖ ਸੁਨ ਯਾਂ ਤੇ ॥ ਬ੍ਰਹਮ ਏਕ ਨਿਰ ਉਪਾਧ ਸੁ ਤਾਂਤੇ॥ ਲਖਣ ਬ੍ਰਿਤ ਯਾਂ ਹੀ ਕਉ ਕਹੀਐ ॥ ਸੋ ਅੰਦੇਵ ਦਤ ਵਤ ਲਹੀਐ ॥ ੭੮ ॥ ਸਿਖੋ ਵਾਚ॥ ਚੌ: ॥ ਲਖਣਾ ਬ੍ਰਿਤ ਨਾਮ ਕਿਆ ਕਹੋ ॥ ਕਿਹ ਬਿਧ ਉਪਾਧ ਤਿਆਗ ਪੁਨ ਲਹੋ ॥ ਸੋਅੰ ਦੇਵ ਦਤ ਕਿਆ ਜਾਂਤੇ ॥ ਕਹੋ ਕ੍ਰਿਪਾ ਕਰਿ ਨਿਰਣੈ ਤਾਂਤੇ ॥ ੭੯ ॥ ਗੁਰੋ ਵਾਚ ॥ ਅਬਸੁਨ ਭਾਗ ਲਖਣਾ ਰੂਪ ॥ ਨਿਜ ਆਤਮ ਜਿਹ ਜਾਨ ਅਨੂਪ ॥ ਲਖਣਾ ਬ੍ਰਿਤਾਤ੍ਰ ਬਿਧ ਰੂਪ ਸੁਨ॥

ਜਹਤ ਏਕ ਅਜਹਤ ਦੁਤੀ ਪੁਨ ॥ ੮੦ ॥ ਜਹਤਾਜਹਤ ਤ੍ਰਿਤੀ ਪਹਿਚਾਨ ॥ ਜਿਹ ਕਰ ਜੀਵ ਈਸ ਲਖ ਜਾਨ ॥ ਜਹਤ ਲਖਣਾ ਪ੍ਰਥਮ ਸੁ ਜਾਂਤੇ ॥ ਤਾਂਕੋ ਅਰਥ ਕਹੋ ਅਬ ਤ੍ਰਾਂਤੇ॥ ੮੧ ॥ ਗੰਗਾ ਮਾਹਿ ਗ੍ਰਾਮ ਪੁਨ ਜਾਨ ॥ ਯਹਿ ਅਸੰਭਵ ਨਿਸਚੈ ਮਾਨ ॥ ਗੰਗਾ ਨਾਮ ਪ੍ਰਵਾਹੁ ਸੁ ਜਾਤੈ ॥ ਗ੍ਰਾਮ ਅਧਾਰ ਅਸੰਭਵ ਤਾਂਤੇ ॥ ੮੨ ॥ ਜਹਤ ਲਖਣਾ ਕਰਿ ਸੁਨ ਜਾਂਤੇ॥ ਪ੍ਰਵਾਹਿ ਤਿਆਗੁ ਤੀਰ ਲਖ ਤਾਂਤੇ ॥ ਤੈਸੁ ਹੀ ਤਤੰਵ ਪਦ ਮਾਹਿ ॥ ਜਹਤ ਲਖਣਾ ਸੰਭਵ ਨਾਹਿ॥ ੮੩ ॥ ਜਾਂਤੇ ਤਤੰਵ ਲਖ ਸੁ ਏਕ ॥ ਜਹਤ ਲਖਣਾ ਰਹਤ ਬਿਬੇਕ ॥ ਅਬ ਸੁਨ ਅਜਹਤ ਲਖਣਾ ਜੋਈ ॥ ਤਾਂਕੋ ਅਰਥ ਕਹੋ ਪੁਨ ਸੋਈ ॥ ੮੪ ॥ ਮੰਚਾ ਰੁਦਨ ਕਹੇ ਸੁਨ ਜਾਨ ॥ ਯਹਿ ਅਸੰਭਵ ਨਿਸਚੈ ਮਾਨ ॥ ਮੰਚਾ ਆਪਿ ਰੁਦਨ ਨਹੀ ਕਰੈ ॥ ਤਾਂਤੇ ਅਜਹਤ ਲਖਣਾ ਧਰੈ ॥ ੮੫ ॥ ਮੰਚਸਥਾ ਪੁਰਖਾ ਪੁਨ ਮਾਨ ॥ ਰੁਦਨ ਕਰੈ ਨਿਸਚੈ ਸੁਨ ਜਾਨ ॥ ਤੈਸੇ ਤਤੰਵ ਪਦ ਪੁਨ ਮਾਹਿ ॥ਅਜਹਤ ਲਖਣਾ ਸੰਭਵ ਨਾਹਿ ॥ ੮੬ ॥ ਤਾਂਤੇ ਵਾਚ ਰੂਪ ਹੈ ਜੋਈ॥ ਤਿਆਗ ਯੋਗ ਨਿਸਚੈ ਕਰਿ ਸੋਈ ॥ ਤਾਂਤੇ ਜਹਤਾਜਹਤ ਲਖਣਾ ਜੋ ॥ ਤਾਂ ਕੋ ਅਰਥ ਪ੍ਰਗਟਿ ਕਹੌ ਸੋ ॥ ੮੭ ॥ ਸੋਅੰ ਦੇਵ ਦਤ ਜਿਉ ਮਾਨ ॥ ਸੋ ਅਬ ਅਰਥ ਕਹੌਂ ਸੁਨ ਜਾਨ ॥ ਸੋ ਸ਼ਬਦ ਅਯੰ ਸ਼ਬਦ ਸੁ ਜਾਂਤੇ ॥ ਵਿਰੋਧ ਅਰਥ ਹੈ ਪ੍ਰਗਟਿ ਸੁ ਤਾਂਤੇ ॥ ੮੮ ॥ ਸੋ ਸ਼ਬਦ ਪਰੋਖ ਅਰਥ ਕੋ ਕਹੈ ॥ ਅਯੰ ਅਪਰੋਖ ਆਰਥ ਸੋ ਲਹੈ ॥ ਪਰੋਖ ਅਪਰੋਖ ਤਿਆਗ ਸੁਨ ਜਾਂਤੇ ॥ ਦੇਵ ਦਤ ਪਿੰਡ ਲਖ ਸੁ ਤਾਂਤੇ ॥ ੮੯ ॥ ਜਹਤਾਜਹਤ ਲਖਣਾ ਜਾਨ ॥ ਤਤ ਤੰਵ ਪਦ ਮੈ ਨਿਸਚੈ ਮਾਨ ॥ ਤਤ ਪਦ ਪਰੋਖ ਵਿਸਿਸਟ ਬਖਾਨ ॥ ਤੰਵ ਪਦ ਅਪਰੋਖ ਵਿਸਿਸਟ ਪਛਾਨ ॥ ੯੦ ॥ ਪਰੋਖ ਅਪਰੋਖ ਤਿਆਗ ਸੁ ਅਰਥ ॥ ਲਖੋ ਬ੍ਰਹਮ ਚੈਤੰਨ ਸਮਰੱਥ ॥ ਸੁਧ ਅਖੰਡ ਅਚਲ ਪੁਨ ਜੋਇ ॥ਅਦਵੈਤ ਰੂਪ ਲਖੋ ਪੁਨ ਸੋਇ ॥ ੯੧ ॥ ਸਰਬਗ ਅਲਪਗ ਆਦਿ ਪੁਨ ਜੀਤੇ ॥ ਮਾਇਕ ਧਰਮ ਤਿਆਗ ਪੁਨ ਤਿਤੇ ॥ ਅਖੰਡ ਏਕ ਰਸ ਚੇਤਨ ਜਾਨ॥ ਤੂੰ ਹੀ ਹੈ ਨਿਸਚੈ ਕਰ ਮਾਨ ॥ ੯੨ ॥ ਪ੍ਰਤਯਕ ਬੋਧ ਆਤਮਾ ਜੋਈ ਅਦਵੈਤਾ ਨੰਦ ਪਛਾਨੋ ਸੋਈ ॥ ਅਦਵੈਤਾ ਨੰਦ ਬੋਧ ਜੋ ਹਈਐ ॥ ਪ੍ਰਤਯਕ ਕੂਟੰਸਥ ਤਾਸ ਕੋ ਕਹੀਐ ॥ ੯੩॥ ਯਾ ਬਿਧਿ ਅਖੰਡ ਏਕ ਰਸ ਗਿਆਨ ॥ ਪੂਰਨ ਬੋਧ ਪ੍ਰਗਟਿ ਪਹਿਚਾਨ ॥ ਸੁਧ ਨਿਰੰਜਨ ਆਤਮ ਯਾਤੇ ॥ ਨਿਜ ਸਰੂਪ ਲਖ ਚੇਤਨ ਤਾਂਤੇ ॥ ੯੪ ॥ ਭਾਗ ਲਖਣਾ ਅਰਥ ਸੁ ਜਾਂਤੇ॥ ਕਹਿਓ ਪ੍ਰਗਟਿ ਕਰਿ ਨਿਸਚੈ ਤਾਂਤੇ ॥ ਯਾ ਬਿਧਿ ਨਿਜ ਸਰੂਪ ਵਿਗਿਆਨ ॥ ਜਾਕੋ ਭਇਓ ਪ੍ਰਗਟਿ ਪਹਿਚਾਨ ॥ ੯੫ ॥ ਸੋ ਪੁਨ ਬ੍ਰਹਮ ਰੂਪ ਸੁਨ ਜਾਂਤੇ ॥ ਬ੍ਰਹਮ ਵਿਤ ਹੈ ਬ੍ਰਹਮ ਸੁ ਤਾਂਤੇ ॥ ਕਹਿਓ ਵੇਦ ਯਹਿ ਨਿਸਚੈ ਧਾਰ ॥ ਨਿਤ ਮੁਕਤਿ ਬ੍ਰਹਮ ਨਿਰਧਾਰ ॥ ੯੬॥ ਨਿਜਾ ਨੰਦ ਮੈ ਸਦਾ ਬਿਰਾਜੈ ॥ ਸਰਬ ਮੈ ਸੋਕ ਨਾਸ ਸੁਖ ਰਾਜੈ ॥ ਸੰਸਾਰ ਤਾਪ ਤੀਨ ਸੁਨ ਜਾਂਤੇ॥ ਤਿਨ ਤੇ ਮੁਕਤਿ ਜਾਨ ਪੁਨ ਤਾਂਤੇ ॥ ੯੭ ॥ ਸਵੈਯਾ ॥ ਜਿਹ ਏਕ ਅਖੰਡ ਅਦਵੈਤ ਚਿਦਾ ਨੰਦ ਸੁਧ ਸੁਭਾਵ ਲਖਿਓ ਉਜੀਆਰਾ ॥ ਤਿਹ ਜਾਨ ਸੁ ਬ੍ਰਹਮ ਸਰੂਪ ਸਦਾ ਨਹੀ ਭੇਦ ਕਲੰਕ ਸੁਜਾਨ ਨਿਆਰਾ ॥ ਪ੍ਰਾਪਤਿ ਪ੍ਰਾਪਤ ਸੁ ਆਪਤ ਕਾਮ ਨਹੀ ਕਛੁ ਸੇਖ ਵਿਸੇਖ ਸੁ ਧਾਰਾ॥ ਰਾਮ ਦਿਆਲ ਸਦਾ ਨੰਦ ਤਾਸ ਸੁ ਦੁਖ ਅਭਾਵ ਯਿਉ ਵੇਦ ਉਚਾਰਾ ॥ ੯੮॥ ਸੋਰਠਾ ॥ ਜਾਕੋ ਬ੍ਰਹਮ ਗਿਆਨ ਅਭੇਦ ਰੂਪ ਨਿਸਚੈ ਭਯੋ ॥ ਸਦਾ ਮੁਕਤਿ ਤਿਹ ਮਾਨ ਕਹਿਓ ਵੇਦ ਯਿਉ ਪ੍ਰਗਟਿ ਕਰਿ ॥ ੯੯ ॥ ਚੌ: ॥ ਅਖੰਡ ਰੂਪ ਆਪਾ ਜਿਹ ਜਾਨਿਓ॥

ਭੇਦ ਭਾਵ ਨਹੀ ਤਾਂ ਮੈ ਮਾਨਿਓ ॥ ਮੁਕਤਿ ਸਵਭਾਵ ਸਦਾ ਤਿਹ ਮਾਨ ॥ ਸੰਸਾਰ ਤ੍ਰੀਨ ਤਾਪ ਤਿਹ ਜਾਨ ॥ ੧੦੦ ॥ ਅਬਿਨਾਸੀ ਤਿਹ ਜਾਨ ਸਰੂਪ ॥ ਅਨੰਦ ਅਨੰਤ ਅਗਾਧ ਅਨੂਪ ॥ ਅਛੇਦ ਅਦਾਹਯ ਜਾਨ ਅਕਲੇਦ ॥ ਅਸੋਖ ਸਦਾ ਨੰਦ ਜਾਨ ਅਭੇਦ ॥ ੧੦੧॥ ਸੁਨੋ ਸਿੱਖ ਐਸੇ ਹੀ ਜਾਨੋ ॥ ਅਖੰਡ ਰੂਪ ਆਪਾ ਪਹਿਚਾਨੋ ॥ ਅਕ੍ਰੈ ਸਾਖੀ ਸੁਧ ਵਿਚਾਰ॥ ਅਚਲ ਅਮਰ ਅਜ ਅਦੈਵ ਧਾਰ ॥ ੧੦੨ ॥ ਕਛੂ ਯਾ ਮੈ ਸੰਸਾ ਨਹੀ ਧਰੋ ॥ ਸਰੁਤ ਅਨਭਵ ਕਰਿ ਨਿਸਚੈ ਕਰੋ ॥ ਨਿਤ ਮੁਕਤਿ ਤੂ ਸਦਾ ਅਸੰਗ ॥ ਨਿਰਭੈ ਰੂਪ ਅਕਾਲ ਅਭੰਗ ॥ ੧੦੩ ॥ ਜੀਵ ਬ੍ਰਹਮ ਏਕਤਾ ਗਿਆਨ ॥ ਕਹਿਓ ਪ੍ਰਗਟਿ ਕਰਿ ਨਿਸਚੈ ਮਾਨ ॥ ਅਬ ਯਾਂਤੇ ਬਹੁਤ ਕਿਆ ਕਹੋ ॥ ਨਹੀਂ ਸੇਖਵ ਸੇਖ ਸੋ ਲਹੋਂ ॥ ੧੦੪ ॥ ਦੋ: ॥ ਸਾਮ ਵੇਦ ਸਾਖਾ ਵਿਖੈ ਮਹਾਂ ਵਾਕ ਪੁਨ ਜੋਇ ॥ ਜਿਉ ਕਾ ਤਿਉ ਨਿਰਣੈ ਕੀਯੋ ਪ੍ਰਗਟਿ ਵੇਦ ਕਰਿ ਸੋਇ॥ ੧੦੫ ॥ ਇਤ ਸ੍ਰੀ ਗਿਆਨ ਸੁਧਾ ਰਸ ਗੁੰਥੇ ਸ੍ਰੀ ਮਤਿ ਪਰਮ ਹੰਸ ਪ੍ਰਬਾਜ ਕਾ ਚਾਰਜ ਰਾਮ ਦਿਆਲ ਸਿੱਖ ਸਦਾ ਨੰਦ ਵਿਦੁਖਾ ਵਿਰਚਤੇ ਜੀਵ ਬ੍ਰਹਮ ਏਕਤਾ ਵਰਨਨ ਨਾਮ ਪੰਚਮੋ ਹੁਲਾਸ ਸਮਾਪਤਿ॥ ੫ ॥ ਸਿਖੋ ਵਾਚ ॥ ਦੋ: ॥ ਭਗਵਨ ਤੋਹਿ ਪ੍ਰਸ਼ਾਦਿ ਕਰਿ ਜਾਨਿਓ ਆਤਮ ਸਾਰ ॥ ਅਦੈਵ ਅਖੰਡ ਅਗੰਮ ਅਜ ਭੇਦ ਰਹਤ ਨਿਰਧਾਰ ॥ ੧ ॥ ਚੌ: ॥ ਭਗਵਨ ਤੋਹਿ ਕ੍ਰਿਪਾ ਕਰਿ ਜਾਂਤੇ ॥ ਨਿਜ ਸਵਰੂਪ ਜਾ ਨਿਓ ਪੁੰਨ ਤਾਂਤੇ ॥ਅਕ੍ਰੈ ਏਕ ਅਖੰਡ ਵਿਚਾਰ॥ ਸੁਧ ਬੁਧ ਆਤਮ ਤਤ ਸਾਰ ॥ ੨ ॥ ਭਗਵਨ ਬਿਨੈ ਸੁਨੋ ਅਬ ਯਾਂਤੇ ॥ ਸੰਸਾ ਨਾਸ ਕਰੋ ਪੁਨ ਤਾਂਤੇ ॥ ਸੰਸ ਏਕ ਤਇਓ ਮਨ ਮਾਹੀ ॥ ਤਿਹ ਕਰਿ ਮਨਿ ਨਿਸਚਲ ਮੋਹਿ ਨਾਹੀ॥ ੩ ॥ ਬ੍ਰਹਮ ਗਿਆਨ ਜਬ ਨਿਸਚਲ ਭਯੋ ॥ ਬ੍ਰਹਮ ਰੂਪ ਤਬ ਆਪਾ ਛਯੋ ॥ ਅਖੰਡ ਅਚਲ ਅਜ ਅਕ੍ਰੈ ਧਾਰ ॥ ਬ੍ਰਹਮ ਰੂਪ ਕਹਿਓ ਪ੍ਰਗਟਿ ਵਿਚਾਰ ॥ ੪ ॥ ਮੁਕਤਿ ਭਯੋ ਗਿਆਨੀ ਜਬ ਜਾਨ ॥ ਕੈਸੇ ਪੁਨ ਵਿਵਹਾਰ ਸੋ ਮਾਨ ॥ ਦੇਹ ਨਾਮ ਕੈਸੇ ਨਹੀ ਭਯੋ ॥ ਯਹਿ ਯਹਿ ਸੰਕਾ ਮਨ ਮੈ ਅਤ ਛਯੋ ॥ ੫ ॥ਦੋ:॥ ਕਹੋ ਸੁ ਉਤਰ ਕ੍ਰਿਪਾ ਕਰਿ ਤੁਮਹੋ ਕ੍ਰਿਪਾ ਨਿਧਾਨ॥ ਸੰਸਾ ਸਭ ਅਤਿ ਨਾਸ ਕਰਿ ਤਮ ਨਾਸੈ ਜਿਉ ਭਾਨ ॥ ੬ ॥ ਗੁਰੋ ਵਾਚ ॥ ਚੌ: ॥ ਸੁਨੋ ਸਿੱਖ ਉਤਰ ਅਬ ਯਾਕੋ॥ ਜਿਹ ਬਿਧ ਪ੍ਰਸ਼ਨ ਕੀਓ ਪੁਨ ਤਾਂਕੋ ॥ ਜਬ ਹੀ ਗਿਆਨ ਉਦੈ ਪੁਨ ਮਾਨ ॥ ਮੁਕਤਿ ਭਯੋ ਗਿਆਨੀ ਤਬ ਜਾਨ ॥ ੭ ॥ ਜੀਵਨ ਮੁਕਤਿ ਨਾਮ ਤਿਹ ਧਾਰ ॥ ਪ੍ਰਾਰਬਧ ਸੇਖ ਕਰਿ ਤਿਹ ਵਿਵਹਾਰ ॥ ਤਾਂਤੇ ਦੇਹ ਨਾਸਨ ਹੀ ਮਾਨ ॥ ਪ੍ਰਾਰਬਧ ਕਰਮ ਕੋ ਯਹਿ ਫਲ ਜਾਨ॥ ੮ ॥ ਸਿਖੋ ਵਾਚ ॥ ਚੌ: ॥ ਭਗਵਨ ਕ੍ਰਿਪਾ ਧਾਰਿ ਮਨਿ ਕਹੀਐ॥ ਕਾਰਣ ਨਾਸ ਕਾ ਰਜ ਕਿਉ ਲਹੀਐ ॥ ਅਵਿਦਿਆ ਨਾਸ ਭਈ ਪੁਨ ਜਾਂਤੇ ॥ ਪ੍ਰਾਰਬਧ ਸੇਖ ਨਹੀ ਦੇਹ ਸੁ ਤਾਂਤੇ ॥ ੯ ॥ ਪਰਾਵਰ ਦਰਸੀ ਹੈ ਮੁਨ ਜੋਈ ॥ ਚਿਦ ਜੜ ਗ੍ਰੰਥ ਭੇਦ ਤਿਹ ਹੋਈ ॥ ਸੰਸੇ ਸੰਕ ਛੇਦ ਸੁਨ ਜਾਨ ॥ ਸਰਬ ਕਰਮ ਨਾਸ ਤਿਉ ਮਾਨ ॥ ੧੦ ॥ ਐਸੇ ਸਰੁਤ ਕਰਿ ਪ੍ਰਗਟਿ ਵਿਚਾਰ ॥ ਮਹਮਾ ਆਤਮਾ ਗਿਆਨ ਉਦਾਰ ॥ ਯਹਿ ਵਿਰੋਧ ਅਤਸੈ ਸੁਨ ਜਾਂਤੇ ॥ ਪ੍ਰਾਰਬਧ ਸੇਖ ਦੇਹ ਸੁਨ ਤਾਂਤੇ ॥ ੧੧ ॥ ਗੁਰੋ ਵਾਚ ॥ ਅਬ ਸੁਨ ਉਤਰ ਕਹੋ ਸੁਨ ਜਾਨ ॥ ਸਰੁਤ ਜੁਗਤਿ ਅਨਭਵ ਕਰਮਾਨ ॥ ਪ੍ਰਾਰਬਧ ਸੇਖ ਦੇਖ ਦੇਹ ਜੋ ਹਈਐ॥ ਜੀਵਨ ਮੁਕਤਿ ਤਾਹ ਕਰਿ ਕਹੀਐ ॥ ੧੨ ॥ ਕਾਰਣ ਨਾਸ ਕਾਰਜ ਸੁਨ ਜਾਂਤੇ ॥ ਸੇਖ ਰਹਿਤ ਪੁਨ ਪ੍ਰਗਟਿ ਸੁ ਤਾਂਤੇ ॥ ਰਜ ਮਹਿ ਸਰਪ ਭਰਮ ਜਬ ਭਯੋ ॥ ਰਜ ਗਿਆਨ ਕਰਿ

ਨਾਸ ਸੁ ਛਯੋ ॥ ੧੩ ॥ ਕੰਪ ਮਾਨਤਾ ਸੇਖ ਸੁਜਾਂਤੇ ॥ ਸਨੇ ਸਨੇ ਸਾਂਤ ਪੁਨ ਹੋਤ ਸੁ ਤਾਂਤੇ॥ ਤਬ ਲਗ ਪ੍ਰਾਰਬਧ ਕਰਮ ਸੁਨ ਜਾਨ ॥ ਜਬ ਲਗ ਵਿਦੇਹ ਮੁਕਤਿ ਨਹੀ ਮਾਨ ॥ ੧੪ ॥ ਐਸੇ ਜੁਗਤਿ ਸਹਿਤ ਸਰੁਤ ਗਾਯੋ ॥ ਜਿਉ ਕਾ ਤਿਉ ਤੋਹਿ ਪ੍ਰਗਟਿ ਸੁ ਨਾਯੋ ॥ ਅੰਨਥਾ ਹੋਇ ਜੁ ਐਸੇ ਜਾਨ॥ ਜੀਵਨ ਮੁਕਤਿ ਅਸੰਭਵ ਮਾਂਨ. ॥ ੧੫ ॥ ਸਰੁਤ ਜੋ ਕਰਮ ਨਾਸ ਪ੍ਰਿਤ ਪਾਦ ॥ ਤਾਂ ਕੋ ਪ੍ਰਗਟਿ ਸੁਨੋ ਸੰਵਾਦ ॥ ਤੀਨ ਪ੍ਰਕਾਰ ਕਰਮ ਸੁਨ ਯਾਂਤੇ ॥ ਸੰਚਿਤ ਅਗਾਮ ਪ੍ਰਾਰਬਧ ਸੁ ਤਾਂਤੇ ॥ ੧੬ ॥ ਜਬ ਹੀ ਗਿਆਨ ਉਦੈ ਪੁਨ ਜਾਨ ॥ ਸੰਚਿਤ ਅਗਾਮ ਨਾਸ ਤਬ ਮਾਨ ॥ ਪ੍ਰਾਰਬਧ ਸੇਖ ਕੋ ਨਾਸਨ ਹੋਈ ॥ ਸੁਖ ਦੁਖ ਭੋਗ ਦੇਤ ਪੁਨ ਸੋਈ ॥ ਯਾਮੈ ਕਛੁ ਸੰਸਾ ਨਹੀ ਕਰੋ ॥ ਜੀਵਨ ਮੁਕਤਿ ਵਿਵਹਾਰ ਸੁ ਧਰੋ ॥ ਵਿਰੋਧ ਰਹਤ ਯਹਿ ਅਨਭਵ ਜਾਨੋ ॥ ਜੀਵਨ ਮੁਕਤਿ ਪ੍ਰਗਟਿ ਸੁਨ ਮਾਨੋ ॥ ੧੮ ॥ ਸਿਖੋ ਵਾਚ ॥ ਸੋਰਠਾ ॥ ਅਗਿਆਨ ਕਰਜ ਸਮ ਤੀਨ ਸੁ ਸੰਚਿਤ ਆਦਿ ਸਭ ॥ ਪ੍ਰਾਰਬਧ ਸੇਖ ਪੁਨ ਚੀਨ ਯਹਿ ਕੈਸੇ ਕਰ ਸੰਭਵੈ ॥ ੧੯॥ ਗੁਰੋ ਵਾਚ ॥ ਅਰਬਧ ਸੇਖ ਮੈ ਨਾਹਿ ਵਿਰੋਧ ॥ ਗੁਰ ਅਨਭਵ ਨਿਸਚੈ ਕਰਿ ਸੋਧਿ ॥ ਛੁਟ ਕੇ ਬਾਣ ਵੇਗ ਜਿਉ ਜਾਨ ॥ ਵੇਗ ਨਾਸ ਬਿਨੁ ਨਾਸਨ ਮਾਨ ॥ ੨੦ ॥ ਮਨ ਮੈ ਗਿਆਨ ਬ੍ਰਹਮ ਜਬ ਹੋਈ॥ ਕਲੇਸ ਪੰਚ ਕੋ ਨਾਸ ਸਮੋਈ ॥ ਅਰਬਧ ਸੇਖ ਬਿਨ ਭੋਗਨ ਜਾਂਤੇ ॥ ਨਾਸ, ਹੋਤ ਹੈ ਪ੍ਰਗਟਿ ਸੁ ਤਾਂਤੇ ॥ ੨੧ ॥ ਸਿਖੋ ਵਾਚ ॥ ਦੋ:॥ ਭਗਵਨ ਪੰਚ ਕਲੇਸ ਅਰਥ ਕਹੋ ਨਿਰਧਾਰ ॥ ਗਿਆਨ ਉਦੈ ਤੋ ਨਾਸ ਜਿਹ ਸੋ ਅਬ ਕਹੋ ਉਚਾਰ ॥ ੨੨ ॥ ਗੁਰੋ ਵਾਚ ॥ ਸਵੈਯਾ ॥ ਅਵਿਦਿਆ ਜੁ ਆਦਿ ਕਲੇਸ ਬਡੋ ਸੋਊ ਚਾਰ ਪ੍ਰਕਾਰ ਕੇ ਰੂਪ ਧਰੈ ਹੈ ॥ ਦੇਹਾਦਿ ਅਨਾਤਮ ਆਤਮ ਬੁਧ ਅਨਿਤ ਵਿਖੈ ਨਿਤ ਬੁਧ ਕਰੈ ਹੈ ॥ ਮਲੀਨ ਵਿਖੈ ਸੁਚ ਬੁਧ ਧਰੈ ਪੁਨ ਦੁਖ ਵਿਖੈ ਸੁਖ ਬੁਧ ਸਰੈ ਹੈ ॥ ਅਤਹੀ ਸੁ ਕਲੇਸ ਕੋ ਸਿੰਧ ਬੁਡੋ ਸੁ ਗਿਆਨ ਕੇ ਪੋਤ ਸੋ ਪਾਰ ਤਰੈ ਹੈ ॥ ੨੩ ॥ ਸੋਰਠਾ ॥ ਅਵਿਦਿਆ ਚਾਰ ਪ੍ਰਕਾਰ ਕਲੇਸ ਪ੍ਰਥਮ ਕੋ ਰੂਪ ਹੈ ॥ ਕਹਉ ਅਰਥ ਨਿਰਧਾਰ ਗਿਆਨ ਉਦੈ ਬਿਨੁ ਨਾਸ ਨਹਿ ॥ ੨੪ ॥ ਦੁਤੀ ਕਲੇਸ ਕਰਮ ਸਮਝਾਊ ॥ ਸੰਚਿਤ ਅਗਾਮ ਅਰਬਧ ਤ੍ਰੈ ਗਾਊ ॥ਅਨੇਕ ਜਨਮ ਬਹੁ ਵਾਰ ॥ ਕੀਏ ਕਰਮ ਸੋਊ ਸੰਚਿਤ ਧਾਰ ॥ ੨੫ ॥ ਜਾਂ ਕੋ ਫਲ ਜਨਮਾਤ੍ਰ ਹਈਐ ॥ ਅਗਾਮ ਨਾਮ ਤਾਸ ਕੋ ਕਹੀਐ ॥ ਜਿਹ ਕਰਿ ਯਹਿ ਸਰੀਰ ਅਬ ਭਯੋ ॥ ਅਰਬਧ ਕਰਮ ਨਾਮ ਤਿਹ ਛਯੋ ॥ ੨੬ ॥ ਗਿਆਨ ਉਦੈ ਤੇ ਨਾਸ ਸੁਨ ਤਾਂਤੇ ॥ ਸੰਚਿਤ ਅਗਾਮ ਨਾਮ ਪੁਨ ਤਾਂਤੇ ॥ ਅਰਬਾਧ ਕਰਮ ਜੋ ਨਾਮ ਵਖਾਨ॥ ਸੋ ਭੋਗਨ ਕਰਿ ਨਿਸਚੈ ਹਾਨ ॥ ੨੭ ॥ ਅਬ ਸੁਨ ਤ੍ਰਿਤੀ ਕਲੇਸ ਸੁਨਾਊ ॥ ਅਸਮਤਾ ਨਾਮ ਤਾਸ ਕੋ ਗਾਊ ॥ ਜੋ ਪੁਨ ਅਤਿ ਸੂਖਮ ਅਹੰਕਾਰ ॥ ਅਸਮਤਾ ਨਾਮ ਤਾਹਿ ਨਿਰਧਾਰ ॥ ੨੮ ॥ ਚਤੁਰਥ ਕਲੇਸ ਕਾਮ ਪੁਨ ਜਾਨ ॥ ਤ੍ਰਿਸਨਾ ਰਾਗ ਨਾਮ ਤਿਹ ਮਾਨ ॥ ਅਭਿ ਨਿਵੇਸ ਪੰਚਮ ਤਿਉ ਕਹੈ ॥ ਅਨਭਵ ਮਰਣਾਦਿਕ ਭੈ ਲਹੈ ॥ ੨੯ ॥ ਗਿਆਨ ਉਦੈ ਤੇ ਨਿਸਚੈ ਜਾਨ ॥ ਕਲੇਸ ਪੰਚ ਕੋ ਨਾਸ ਪਛਾਨ ॥ ਰਾਗ ਦਵੈਖ ਤੇ ਰਹਤ ਵਿਚਾਰ ॥ ਜੀਵਨ ਮੁਕਤਿ ਦੇਹਿ ਬਿਵਹਾਰ ॥ ੩੦ ॥ ਸਵੈਯਾ ॥ ਜਬ ਆਤਮ ਗਿਆਨ ਅਚਲ ਭਯੋ ਤਬ ਸੁਖ ਨਿਰੰਤਰ ਤਾਸ ਵੀਚਾਰੋ ॥ ਤ੍ਰਿਸਨਾ ਜੋਊ ਦਾਹਕ ਆਗ ਬਡੀ ਅਤਿ ਸਾਂਤਿ ਭਈ ਨਹੀ ਤਾਸ ਕੋ ਧਾਰੋ ॥ ਕਾਮਾਦਿਕ ਜੋ ਅਤਿ ਸਤ੍ਰ ਵਡੋ ਸੁ ਗਿਆਨ ਕ੍ਰਿਪਾਣ ਸੋ ਮੂਲ ਉਖਾਰੋ ॥ ਆਤਮ ਗਿਆਨ ਸੁ ਰਾਮ ਦਿਆਲ ਅਖੰਡ

ਸਦਾ ਨੰਦ ਹੈ ਇਕ ਸਾਰੋ ॥ ੩੨ ॥ ਦੋ: ॥ ਜੀਵਨ ਮੁਕਤਿ ਅਖੰਡ ਸੁਖ ਪਾਯੋ ਆਤਮ ਸਾਰ ॥ ਨਿਜ ਸਵਰੂਪ ਕੇ ਗਿਆਨ ਤੇ ਸੰਸਾਰ ਅਭਾਵ ਵਿਚਾਰ ॥ ੩੨ ॥ ਰਾਗ ਦਵੈਖ ਕਲਨਾ ਮਿਟੀ ਅਰੁ ਪਾਯੋ ਸੁਖਧਾਮ ॥ ਸਦਾ ਮੁਕਤਿ ਨਿਸ ਨੇਹ ਸਭ ਭਯੋ ਸੁ ਆਤਮ ਰਾਮ॥ ੩੩ ॥ ਚੌ: ॥ ਜੀਵਨ ਮੁਕਤਿ ਮਹਿਮਾ ਸੁਨ ਜਾਂਤੇ ॥ ਕਹੌ ਪ੍ਰਗਟਿ ਕਰਿ ਨਿਸਚੇ ਤਾਂਤੇ॥ ਅਵੈਦ ਏਕ ਅਖੰਡ ਵਿਚਾਰ ॥ ਨਿਜ ਸਵਰੂਪ ਆਤਮ ਨਿਰਧਾਰ ॥ ੩੪ ॥ ਸੁਧ ਬੁਧ ਨਿਤ ਮੁਕਤਿ ਸਵਭਾਵ ॥ ਜਾਂ ਮੈ ਜਗ ਅਤਿ ਅੰਤਾ ਭਾਵ ॥ ਨਿਸਚਲ ਨਿਜਾ ਨੰਦ ਪੁਨ ਜਾਨ॥ ਨਿਤ ਨਰੀਹ ਸੁਧਾ ਰਸ ਪਾਨ ॥ ੩੫ ॥ ਸਰਬ ਭੂਤ ਆਤਮ ਮੈ ਜਾਨੇ ॥ ਆਤਮ ਸਰਬ ਭੂਤ ਮੈ ਠਾਨੇ ॥ ਸਵਰੂਪ ਦਿਸਟ ਕਰਿ ਸਦਾ ਅਡੋਲ ॥ ਚੰਚਲਤਾ ਨਹੀ ਤਾਂ ਮੈ ਤੋਲ ॥ ੩੬ ॥ ਸਰਬ ਮ੍ਰਿਤ ਕਰਣਾ ਕੋ ਸਾਗਰ ॥ ਦਵੈਖ ਰਹਤ ਪੁਨ ਸਦਾ ਉਜਾਗਰ ॥ ਇਸਟ ਲਾਭ ਨਹੀ ਹਰਖ ਸੁ ਜਾਂਤੇ ॥ ਅਨਿਸਟ ਲਾਭ ਪੁਨ ਦਵੈਖ ਨ ਤਾਂਤੇ ॥ ੩੭ ॥ ਤਿਆਗ ਕਾਮਨਾ ਸਦਾ ਉਦਾਰ ॥ ਨਿਜ ਆਤਮ ਇਸਥਿਤ ਨਿਰਧਾਰ ॥ ਸਦਾ ਤ੍ਰਿਪਤਿ ਇਸਥਿਤ ਮਨ ਜਾਨ॥ ਸਦਾ ਸਮਾਧ ਨਿਸਚਲ ਪੁਨ ਮਾਨ ॥ ੩੮ ॥ ਦਰਸ਼ਨ ਜਾਸ ਪਾਪੁ ਸੰਹਾਰ ॥ ਪੁਨ ਸਪਰਸ ਤੇ ਲਖਮੀ ਧਾਰ ॥ ਸੰਭਾਖਣ ਤੇ ਸੋ ਐਸੇ ਜਾਨ ॥ ਨਿਜ ਸਵਰੂਪ ਇਸਥਿਤ ਪਹਿਚਾਨ ॥ ੩੯ ॥ ਉਸਤਤਿ ਨਿੰਦਾ ਸਮ ਪੁਨ ਜਾਂਤੇ ॥ ਖੋਭ ਰਹਤ ਨਿਸਚਲ ਮਨ ਤਾਤੇ॥ ਸਮਤਾ ਸਰਬ ਭਾਵ ਮੈ ਜਾਨ ॥ ਨਿਰ ਦੁੰਦ ਨਿਤ ਅਕ੍ਰੈ ਪਹਿਚਾਨ ॥ ੪੦ ॥ ਵਿਵਹਾਰ ਰਤਾ ਪੁਨ ਜਾਨ ਅਸੰਗ ॥ ਨਿਸਚਲ ਗਯਾਨ ਸਮਾਧ ਅਭੰਗ ॥ ਨਿਰ ਮਮ ਨਿਰ ਹੰਕਾਰ ਸੁ ਜਾਂਤੇ॥ ਨਿਸ ਪ੍ਰੇਹੀ ਨਿਰਵਿਖੈ ਸੁ ਤਾਂਤੇ ॥ ੪੧ ॥ ਕਰਮ ਕਰਤ ਨਿਹ ਕਰਮੀ ਮਾਨ ॥ ਸਰਬ ਅਰੰਭ ਰਹਤ ਪਹਿਚਾਨ ॥ ਤੁਰੀਆ ਅਤੀਤ ਆਪ ਕੋ ਜਾਨੈ ॥ ਸਾਖੀ ਸਰਬ ਪ੍ਰਕਾਸ਼ਕ ਮਾਨੈ ॥ ੪੨ ॥ ਉਦਾਸੀਨ ਸਰਬ ਦਾ ਜਾਂਤੇ ॥ ਸਤ੍ਰ ਮਿਤ੍ਰ ਪੁਨ ਸਮ ਹੈ ਤਾਂਤੇ ॥ ਮਾਨ ਅਪਮਾਨ ਦੋਨੋ ਸਮ ਜਾਨੈ ॥ ਸੁਖ ਦੂਖ ਪੁਨ ਸਮ ਹੀ ਮਾਨੈ ॥ ੪੩ ॥ ਦੇਖੈ ਸੁਣੈ ਗੰਧ ਪੁਨ ਗਹੈ ॥ ਅਕ੍ਰੈ ਰੂਪ ਸਦਾ ਪੁਨ ਅਹੈ ॥ ਗੁਣ ਮੈ ਗੁਣ ਵਰਤਤ ਹੈ ਜਾਂਤੇ ॥ ਹਉ ਅਕ੍ਰੈ ਨਿਸਚੈ ਕਰਿ ਤਾਂਤੇ ॥ ੪੪ ॥ ਯਹਿ ਨਿਸਚਾ ਮਨ ਮੋ ਪੁਨ ਧਰੈ ॥ ਨਿਰਮਲ ਬੋਧ ਰੂਪ ਅਨੁਸਰੈ ॥ ਕੋਮਲ ਵਾਕ ਸਰਬ ਕੋ ਕਹੈ ॥ ਮਨ ਮੋ ਖੋਭ ਕਬਹੂ ਨਹੀ ਲਹੈ ॥ ੪੫ ॥ ਸਵੈਯਾ ॥ ਸਵਰੂਪ ਕੋ ਗਿਆਨ ਭਯੋ ਜਿਨ ਕੋ ਤਿਹ ਸੁਧ ਸਮਾਧ ਸਦੈਵ ਵਿਚਾਰੋ ॥ ਖੋਭ ਤੇ ਰਹਤ ਸਦਾ ਨੰਦ ਰੂਪ ਨਹੀ ਪੁਨ ਕਾਮ ਅਰੰਭ ਸੁ ਧਾਰੋ ॥ ਗੁਣ ਤੀਨ ਉਲੰਘਤ ਜਾਨ ਸਦਾ ਤੁਰੀਆ ਨਿਜ ਰੂਪ ਸਦਾ ਇਕ ਸਾਰੋ ॥ ਰਾਮ ਦਿਆਲ ਨਹੀ ਤਿਹ ਜਾਲ ਅਕਾਲ ਸਵਰੂਪ ਸਦਾ ਉਜੀਆਰੋ॥ ੪੬ ॥ ਚੌਪਈ॥ ਜੀਵਨ ਮੁਕਤਿ ਸਰੀਰ ਸੁ ਜਾਂਤੇ ॥ ਲੋਕ ਉਧਾਰ ਹੇਤ ਪੁਨ ਤਾਂਤੇ ॥ ਨਿਹ ਪ੍ਰੋਜਨ ਚੇਸਟਾ ਤਿਹ ਜਾਨ ॥ ਬਾਲਕ ਵਤ ਨਿਸਚੈ ਕਰ ਮਾਨ ॥ ੪੭ ॥ ਭੋਗਹੁ ਮਾਹਿ ਨਹੀ ਪੁਨ ਦੀਨ ॥ ਉਦਾਰ ਆਤਮਾ ਸਦਾ ਪ੍ਰਬੀਨ ॥ ਵਿਖੈ ਅਨੇਕ ਪ੍ਰਾਪਤਿ ਜਬ ਹੋਈ ॥ ਸਾਂਤ ਵਾਨ ਨਹੀ ਵਿਚਲੈ ਸੋਈ ॥ ੪੮ ॥ ਪੁਤ੍ਰਾਦਿਕ ਮੈ ਪ੍ਰੀਤ ਨ ਕਰੈ ॥ ਬਨਚਰ ਮ੍ਰਿਗ ਜਿਉ ਤਿਹ ਹਿਤ ਧਰੈ ॥ ਸਰੀਰ ਮਾਹਿ ਨਹੀ ਆਸਥਾ ਜਾਨ ॥ ਭੋਗ ਰੋਗ ਮੈ ਸਦਾ ਸਮਾਨ ॥ ੪੯ ॥ ਜਲ ਤਰੰਗ ਜਿਉ ਜਗ ਕੋ ਜਾਨੈ ॥ ਸਰਬ ਇਕ ਆਤਮ ਮਾਨੈ॥ ਅਨਭਵ ਰੂਪ ਸਦਾ ਪੁਨ ਜਾਂਤੇ॥ ਨਾਨਤਵ ਦ੍ਰਿਸਟ ਨਹੀ ਕਬਹੂ ਤਾਂਤੇ ॥ ੫੦ ॥ ਜਨ ਸੰਬੂਹ

ਬਨ ਮੈ ਪੁਨ ਰਹੈ ॥ ਭਾਵ ਅਭਾਵ ਨਹੀ ਮਨ ਲਹੈ ॥ ਤਿਹ ਚੇਸਟਾ ਅਦਵੈਤ ਵਿਚਾਰ ॥ ਸਰਬ ਬ੍ਰਹਮ ਨਿਰਣੈ ਕਰ ਧਾਰ ॥ ੫੧ ॥ ਕਰਤਾ ਕਰਮ ਕਰਣ ਪਹਿਚਾਨ ॥ ਸੰਪ੍ਰਦਾਨ ਅਪਾਦਾਨ ਬਖਾਨ ॥ ਅਧ ਕਰਣ ਖਟ ਕਾਰਕ ਹੈ ਜਾਂਤੇ ॥ ਸਰਬ ਬ੍ਰਹਮ ਜਾਨੈ ਪੁਨ ਤਾਂਤੇ॥ ੫੨ ॥ ਕਰਤਾ ਕਰਮ ਵਾਨ ਪੁਨ ਕਹੀਐ ॥ ਕਰਤਵ ਰੂਪ ਕਰਮ ਕੋ ਲਹੀਐ ॥ ਕਰਣ ਨਾਮ ਸਾਧਨ ਪਹਿਚਾਨ ॥ ਸੰਪ੍ਰਦਾਨ ਜਿਹ ਅਰਪਣ ਮਾਨ ॥ ੫੩ ॥ ਅਪਾਦਾਨ ਸਮਗ੍ਰੀ ਜੋਈ ॥ ਅਧਿ ਕਰਣ ਨਾਮ ਆਸ੍ਰੈ ਪੁਨ ਸੋਈ ॥ ਕਰਤਾ ਅਧਿਕਾਰ ਕਹੈ ਹੈ ਜਿਤੇ ॥ ਸਰਬ ਬ੍ਰਹਮ ਪਹਿਚਾਨੈ ਤਿਤੇ ॥ ੫੪ ॥ ਤੀਨ ਪ੍ਰਕਾਰ ਰੂਪ ਸਤਾ ਹੈ ਜੋਈ ॥ ਬ੍ਰਹਮ ਰੂਪ ਪਹਿਚਾਨੈ ਸੋਈ ॥ ਪਰਮਾਰਥਿਕ ਵਿਵਹਾਰਕ ਜਾਨ ॥ ਪ੍ਰਤਿ ਭਾਸਕ ਪੁਨ ਤੈਸੇ ਮਾਨ ॥ ੫੫ ॥ ਜਾਗ੍ਰਤ ਰੂਪ ਪਦਾਰਥ ਜੋਈ ॥ ਬਿਵਹਾਰ ਸਮਰਥ ਜਾਨ ਪੁਨ ਸੋਈ॥ ਵਿਵਹਾਰਕ ਸਤਾ ਨਾਮ ਤਿਹ ਜਾਨ ॥ ਕਹਿਓ ਪ੍ਰਗਟਿ ਨਿਸ ਮਾਨ ॥ ੫੬ ॥ ਬ੍ਰਹਮ ਅਖੰਡ ਅਚਲ ਨਿਰਧਾਰ ॥ ਪ੍ਰਮਾਰਥਿਕ ਸਤਾ ਨਾਮ ਵਿਚਾਰ ॥ ਸਵਪਨ ਪਦਾਰਥ ਆਦਿ ਸੁ ਜਿਤੇ॥ ਪ੍ਰਤਿ ਭਾਸਕ ਸਤ ਜਾਨ ਸੁ ਤਿਤੇ ॥ ੫੭ ॥ ਤੀਨ ਰੂਪ ਸਤਾ ਪੁਨ ਜਾਂਤੇ ॥ ਸਰਬ ਬ੍ਰਹਮ ਨਿਰਣੈ ਕਰਿ ਤਾਂਤੇ ॥ ਏਕ ਬ੍ਰਹਮ ਸਭਹੀ ਵਪ ਧਾਰੈ ॥ ਦਵੈਤ ਰਹਤ ਪੁਨ ਸਦਾ ਵਿਚਾਰੈ ॥ ੫੮ ॥ ਦੋ: ॥ ਯਾ ਬਿਧ ਜੀਵਨ ਮੁਕਤਿ ਕੀ ਦਸਾ ਕਹੀ ਸੁ ਵਿਚਾਰ ॥ ਵਿਦੇਹ ਮੁਕਤਿ ਮੁਕਤਿ ਅਬ ਕਹਤ ਹੌ ਗਿਆਨ ਕਾਲ ਨਿਰਧਾਰ ॥ ੫੯ ॥ ਸੋਰਠਾ ॥ ਗਿਆਨ ਉਦੈ ਜਿਹ ਕਾਲ ਵਿਦੇਹ ਮੁਕਤਿ ਤਬਹੀ ਭਯੋ ॥ ਯਹਿ ਨਿਸਚੈ ਕਰਿ ਭਾਲ ਯਾ ਮੈ ਕਛੁ ਸੰਸਾ ਨਹੀ ॥੬੦॥ ਚੌ. ॥ ਅਨਾਤਮ ਬੁਧ ਨਾਸੀ ਜਬ ਜਾਨ ॥ ਆਤਮ ਬੁਧ ਇਸਥਿਤ ਤਬ ਮਾਨ॥ ਵਿਦੇਹ ਮੁਕਤਿ ਤਤ ਹੀ ਸਮ ਭਯੋ ॥ ਅਗਿਆਨਾ ਨਾਸ ਕਰਿ ਨਿਸਚੈ ਲਹਯੋ ॥ ੬੧ ॥ ਤੀਰਥ ਮਾਹਿ ਤਜੋ ਪੁਨ ਪ੍ਰਾਣ ॥ ਅਥਵਾਤ ਜੋ ਸਵਪਚ ਗ੍ਰਹ ਮਾਨ ॥ ਮੂਰਛਤ ਹੋਇ ਤਜੋ ਪੁਨ ਜਾਂਤੇ ॥ ਅਥਵਾ ਅਸਟਾਂਗ ਯੋਗ ਕਰਿ ਤਾਂਤੇ ॥ ਬਿਬਧ ਰੋਗ ਕਰਿ ਦੁਖੀ ਸੁਜਾਨ ॥ ਰੋਗ ਰਹਤ ਅਥਵਾ ਪੁਨ ਮਾਨ ॥ ਅਰਬੁਧ ਭੋਗ ਪ੍ਰਾਂਣਨ ਕੋ ਹੋਈ ॥ ਗਿਆਨੀ ਮੁਕਤਿ ਸਦਾ ਤਨ ਸੋਈ ॥ ੬੩ ॥ ਨਿਜ ਸਵਰੂਪ ਆਤਮ ਜਬ ਜਾਨਿਓ ॥ ਜਗ ਅਤਿ ਅੰਤਾ ਭਾਵ ਸੁ ਮਾਨਿਓ ॥ ਗਿਆਨ ਸਮ ਕਾਲ ਮੁਕਤਿ ਪਹਿਚਾਨ ॥ ਯਾ ਮੈ ਸੰਸਾ ਨਾਹਨ ਆਨ ॥ ੬੪॥ ਸਵੈਯਾ ॥ ਅਨਾਤਮ ਬੁਧ ਕੋ ਭਯੋ ਜਬ ਆਤਮ ਬੁਧਿ ਹੀਏ ਠਹਰਾਨੀ ॥ ਜੀਵਤ ਭਾਵ ਅਨਾਦ ਅਹੰਕਾਰ ਸੁ ਤਿਆਗ ਤਬੈ ਪੁਨ ਬ੍ਰਹਮ ਗਿਆਨੀ ॥ ਕੂਟਸਥ ਸੁਭਾਵ ਵਿਖੈ ਨਿਤ ਰਾਜਤ ਦਵੈਤ ਵਿਹੀਨ ਚਿਦਾ ਨੰਦ ਮਾਨੀ ॥ ਰਾਮ ਦਿਆਲ ਸੁ ਗਿਆਨ ਕੇ ਕਾਲ ਅਖੰਡ ਸਦਾ ਨੰਦ ਮੋਖ ਵਖਾਨੀ ॥ ੬੫ ॥ ਦੋ: ॥ ਮੁਕਤਿ ਰੂਪ ਗਿਆਨੀ ਭਯੋ ਗਿਆਨ ਉਦੈ ਜਿਹ ਕਾਲ॥ ਰਾਗ ਦਵੈਖ ਸੰਸਾਰ ਸਭ ਬਹੁਰਿ ਨ ਉਪਜੈ ਭਾਲ ॥ ੬੬ ॥ ਚੌ: ॥ ਜਬ ਲਗ ਦੇਹ ਨਾਸ ਨਹੀ ਭਯੋ ॥ ਪ੍ਰਾਰਬਧ ਕਰਮ ਕੋ ਯਹਿ ਫਲ ਲਹਿਯੋ ॥ ਤਬ ਲਗ ਜੀਵਨ ਮੁਕਤਿ ਸੁ ਨਾਮ॥ ਅਚਲ ਰੂਪ ਥਿਤ ਆਤਮ ਰਾਮ ॥ ੬੭ ॥ ਕਰਤਵ ਸੇਖ ਨਹੀ ਜਾਨ ਸੁ ਤਾਹਿ ॥ ਸਦਾ ਅਕਰਤਾ ਯੌ ਨਿਰਬਾਹਿ ॥ ਇਛਾ ਆਦਿ ਪ੍ਰਾਰਬਧ ਸੁ ਜਾਂਤੇ ॥ ਅਹੰਕਾਰ ਰਹਿਤ ਹੈ ਤਾਂਤੇ॥੬੮॥ ਇਛਤ ਰੂਪ ਭੋਗ ਪੁਨ ਜੋਈ ॥ ਤਾਂ ਮੈ ਸਕਤਿ ਨਾਹਿ ਪੁਨ ਸੋਈ ॥ ਅਨਿਛਾ ਰੂਪ ਭੋਗ ਜੋ ਜਾਨ ॥ ਤਾਂ ਮੈ ਦਵੈਖ ਨਹੀ ਪੁਨ ਸੋਈ ॥ ੬੯ ॥ ਪ੍ਰੇਛਾ ਰੂਪ ਰਹਿਤ ਜਾਨ

ਸੁ ਜਾਂਤੇ ॥ ਤਾਮੈ ਰਾਗ ਦਵੈਖ ਨਹੀ ਤਾਂਤੇ ॥ ਕੇਵਲ ਦੇਹ ਮਾਤ੍ਰ ਬਿਵਹਾਰ ॥ ਅਚਲ ਰੂਪ ਥਿਤ ਧੀਰ ਵਿਚਾਰ ॥ ੭੦ ॥ ਗਿਆਨ ਸੁਧਾ ਰਸ ਪਾਨ ਸੁ ਜਾਨ ॥ ਅਤਸੈ ਤ੍ਰਿਪਤਿ ਭਯੋ ਮਨ ਮਾਨ ॥ ਸੰਸਾਰ ਭੋਗ ਨਹੀ ਤਾਹਿ ਲੁਭਾਵੈ ॥ ਇੰਦ੍ਰ ਜਾਲ ਸਮ ਰੂਪ ਜਨਾਵੈ ॥ ੭੧॥ ਸਵੈਯਾ ॥ ਗਿਆਨ ਸੁਧਾ ਰਸ ਪਾਨ ਕੀਯੋ ਜਿਹ ਨਾਹਿ ਸੁਤਾਸ ਕੋ ਭੋਗ ਲੁਭਾਵੈ ॥ ਮਿਥਿਆ ਦੁਖ ਰੂਪ ਅਨਿਤ ਸਦਾ ਨਹੀ ਤਾਸ ਮੈ ਜਾਨ ਸੁਰਾਗ ਬਢਾਵੈ ॥ ਖੁਧਾ ਕਰਿ ਆਤਰ ਜੋ ਨਰ ਜਾਨ ਹਲਾਹਲ ਭੋਜਨ ਕੋ ਨਹੀ ਪਾਵੈ ॥ ਭੋਜਨ ਕਰਿ ਤ੍ਰਿਪਤਾ ਜੋਈ ਜਾਨ ਰਾਮ ਦਿਆਲ ਸੁ ਕਾਹ ਕੋ ਆਪ ਮਰਾਵ॥੭੨॥ ਚੌ: ॥ ਅਲਪ ਭੋਗ ਕਰਿ ਤ੍ਰਿਪਤਿ ਸੁ ਜਾਨ ॥ ਤ੍ਰਿਸਨਾ ਰਹਿਤ ਅਚਲ ਥਿਤ ਮਾਨ ॥ ਵਿਵੇਕ ਸਹਾਈ ਭੋਗ ਜੁ ਆਹਿ ॥ ਤ੍ਰਿਪਤਿ ਕਾਰ ਤਿਹ ਕੋ ਨਿਰਬਾਹਿ ॥੭੩॥ ਵਿਵੇਕ ਰਹਿਤ ਭੋਗ ਪੁਨ ਜੋਈ ॥ ਬਹੁ ਤ੍ਰਿਸਨਾ ਕਾਰਣ ਪੁਨ ਸੋਈ॥ ਵਿਵੇਕ ਤ੍ਰਿਪਤਿ ਕਾਰਣ ਪਹਿਚਾਨ ॥ ਤਿਉ ਅਵਿਵੇਕ ਤ੍ਰਿਸਨਾ ਕ੍ਰਿਤ ਮਾਨ ॥ ੭੪ ॥ ਬਹੁ ਭੋਗਹੁ ਕਰਿ ਤ੍ਰਿਪਤਿ ਨ ਜਾਂਤੇ ॥ ਅਗਨਿ ਅਹੂਤੀ ਵਤ ਸੁਨ ਤਾਂਤੇ ॥ ਵਿਵੇਕੀ ਤ੍ਰਿਪਤਿ ਸਦਾ ਪੁਨ ਜਾਨ॥ ਅਵਿਵੇਕ ਤ੍ਰਿਸਨਾ ਯੁਤ ਮਾਂਨ ॥ ੭੫ ॥ਤ੍ਰਿਸਨਾ ਮਾਤ੍ਰ ਸੰਸਾਰ ॥ ਤ੍ਰਿਸਨਾ ਰਹਤ ਮੋਖ ਨਿਰਧਾਰ ॥ ਭਾਵਨਾ ਯੁਤ ਨਰ ਜੋਈ ॥ ਸਦਾ ਬੰਧ ਪਹਿਚਾਨੋ ਸਈ ॥ ੭੬॥ ਤਾਂਤੇ ਭੋਗ ਭਾਵਨਾ ਜੋ ਹੈ ॥ ਤਿਆਗ ਜੋਗ ਨਿਸਚੈ ਕਰਿ ਸੋਹੈ ॥ ਆਤਮ ਤਤ੍ਰ ਵਿਚਾਰ ਸੁ ਜਾਂਤੇ ॥ ਕਰਤਵ ਜੋਗ ਨਿਸਚੈ ਕਰਿ ਤਾਂਤੇ ॥ ੭੭ ॥ ਆਤਮ ਵਿਚਾਰ ਗਿਆਨ ਸਾਧਨ ਸੁਨ ॥ ਗਿਆਨ ਉਦੈ ਤੇ ਮੋਖ ਜਾਨ ਪੁਨ ॥ ਮੋਖ ਮਾਰਗ ਨਿਸਛੈ ਕਰਿ ਜਾਂਤੇ ॥ ਆਤਮ ਗਿਆਨ ਕੇਵਲ ਇਕ ਤਾਤੇ ॥ ੭੮ ॥ ਆਤਮ ਗਿਆਨ ਉਦੈ ਜਬ ਹੋਇ ॥ ਤਿਸ ਖਿਣ ਮੁਕਤਿ ਜਾਂਨ ਪੁਨ ਸੋਇ ॥ ਗਿਆਨ ਉਦੈ ਕਾਰਣ ਸੁ ਵਿਚਰ ॥ ਸ੍ਰਵਣ ਮੰਨਨ ਨਿਧਿਆਸਨ॥ ੭੯ ॥ ਆਦਿ ਮਧਿ ਪੁਨ ਅੰਤ ਵੇਦ ਸੁਨ ॥ ਅਦਵੈਤ ਬ੍ਰਹਮ ਜਾਨਾਵਤ ਹੈ ਪੁਨ ॥ ਵੇਦਾਂਤ ਸਾਸਤ੍ਰ ਕੋ ਰਿਦਾ ਸੁ ਜਾਂਤੇ ॥ ਸਰਬ ਵੇਦ ਨਿਰਣੈ ਕਰਿ ਤਾਂਤੇ ॥ ੮੦॥ ਖਟ ਲਿੰਗ ਯੁਤ ਗੁਰਮੁਖ ਤੇ ਜਾਂਨ ॥ ਸ੍ਰਵਣ ਕੀਓ ਨਿਸਚੈ ਕਰਿ ਮਾਂਨ ॥ ਅਦੈਵ ਏਕ ਬ੍ਰਹਮ ਨਿਰਧਾਰਾ॥ ਸ੍ਰਵਣ ਗਿਆਨ ਯਹਿ ਵੇਦ ਉਚਾਰਾ ॥ ੮੧ ॥ ਸਿਖੋ ਵਾਚ ॥ ਦੋ: ॥ ਭਗਵਨ ਖਟ ਲਿੰਗ ਅਰਥ ਅਬ ਕਹੋ ਕ੍ਰਿਪਾ ਮਨ ਧਾਰ ॥ ਜਾਸ ਸ੍ਰਵਣ ਸੁ ਮੁਮੁਖ ਪੁਨ ਜਾਂਨੇ ਆਤਮ ਸਾਰ ॥ ੮੨ ॥ ਗੁਰੋ ਵਾਚ ॥ ਚੌ : ॥ ਸੁਨ ਅਬ ਖਟ ਲਿੰਗ ਅਰਥ ਸੁਨਾਊ ॥ ਤਾਤ ਪਰਯ ਤਿਹ ਬ੍ਰਹਮ ਜਨਾਂਊ ॥ ਉਪ ਕ੍ਰਮ ਉਪ ਸੰਹਾਰ ਸੁਜਾਂਨ ॥ ਅਭਿਆਸ ਅਪੂਰਬਤਾਂ ਪੁਨ ਮਾਂਨ ॥ ੮੩ ॥ ਫਲ ਪੁਨ ਅਰਥ ਵਾਦ ਸੁਨ ਜਾਂਤੇ ॥ ਉਪ ਪਤਿ ਨਾਮ ਖਾਟ ਲਿੰਗ ਸੁ ਤਾਂਤੇ ॥ ਅਬ ਸੁਨ ਅਰਥ ਤਾਸ ਕੇ ਕਹੌ ॥ ਸ੍ਰੁਤ ਅਨਭਵ ਨਿਸਚੈ ਕਰਿ ਲਹੌਂ ॥ ੮੪ ॥ ਸ੍ਰਿਸਟ ਪੂਰਬ ਇਕ ਸਤ ਸਵਰੂਪ ॥ ਅਦੈਵ ਬ੍ਰਹਮ ਅਖੰਡ ਅਨੂਪ ॥ ਉਪ ਕ੍ਰਮ ਸ੍ਰੁਤਿ ਮੈ ਐਸੇ ਕੀਨ ॥ ਉਪ ਸੰਹਾਰ ਅੰਤ ਮੈ ਚੀਨ ॥ ੮੫ ॥ ਦ੍ਰਿਸਨਾਮ ਰੂਪ ਜਿਤੇ ॥ ਸਰਬ ਆਤਮਾਂ ਜਾਨ ਸੁ ਤਿਤੇ ॥ ਸੋ ਪੁਨ ਆਤਮ ਸਤ ਸਰੂਪ ॥ ਸਦਾ ਅਖੰਡ ਅਦਵੈਤ ਅਨੂਪ॥੮੬॥ ਸੋ ਤੂੰਹੀ ਹੈ ਨਿਸਚੈ ਜਾਂਨ ॥ ਉਪ ਸੰਹਾਰ ਅਰਥ ਯਹਮਾਨ ॥ ਤਤਵ ਮਸੀ ਪੁਨ ਵਾਕ ਵਿਚਾਰ॥ ਬਾਰੰਬਾਰ ਅਭਿਆਸ ਉਚਾਰ ॥ ੮੭ ॥ ਗੁਰਅਰੁ ਸਾਸਤ੍ਰ ਅਧੀਨ ਸੁ ਜਾਤੇ ॥ ਆਤਮ ਗਿਆਨ ਨਿਸਚੈ ਕਰਿ ਤਾਤੇ ॥ ਗੁਰ ਸ੍ਰੁਤਿ ਬਿਨੁ ਨਹੀ ਪੁਨ ਗਿਆਨ॥

ਯਹਿ ਅਪੂਰਬਤਾ ਨਿਸਚੈ ਮਾਨ ॥ ੮੮ ॥ ਸੰਸਾਰ ਸਬੰਧਤਾ ਵਤ ਪਹਿਚਾਨ ॥ ਯਾਵਤ ਨਾਹਿਨ ਆਤਮ ਗਿਆਨ ॥ ਆਤਮ ਗਿਆਨ ਉਦੈ ਜਬ ਹੋਇ ॥ ਨਿਹ ਪ੍ਰਪੰਚ ਮੁਕਤਿ ਪੁਨ ਸੋਇ॥੮੯॥ ਯਹਿ ਫਲ ਅਰਥ ਕਹਿਓ ਸੁਨ ਜਾਂਤੇ ॥ ਅਰਥ ਵਾਤ ਅਬ ਕਹੋ ਸੁ ਤਾਂਤੇ॥ ਆਤਮ ਸ੍ਰਵਣ ਕੀਏ ਤੇ ਜਾਂਨ ॥ ਸਰਬ ਸ੍ਰਵਣ ਹੋਤ ਪਹਿਚਾਨ ॥ ੯੦ ॥ ਦੋ: ॥ ਯਿਹ ਮਨਨਿ ਕੀਏ ਤੇ ਹੋਤ ਹੈ ਮਨਨ ਸਰਬ ਪਹਿਚਾਨ ॥ ਯਹਿ ਜਾਨੇ ਸਭ ਜਾਨ ਹੈ ਅਰਥ ਵਾਦ ਸੁ ਬਖਾਨ ॥ ੯੧ ॥ ਚੌ: ॥ ਅਬ ਉਪਪਤਿ ਅਰਥ ਸੁਨ ਜਾਂਤੇ ॥ ਦ੍ਰਿਸਟਾਂਤ ਸਹਤ ਜੁਗਤਿ ਪੁਨ ਤਾਂਤੇ ॥ ਜੈਸੇ ਏਕ ਮ੍ਰਿਤ ਪਿੰਡ ਵਿਗਿਆਨ ॥ ਸਭ ਵਿਕਾਰ ਮ੍ਰਿਤ ਮੈ ਪਹਿਚਾਨ॥ ੯੨ ॥ ਤੈਸੇ ਨਿਜ ਸਰੂਪ ਸਵਰੂਪ ਜਾਨਿਓ ਜਬ ॥ ਸਰਬ ਬ੍ਰਹਮ ਗਿਆਨ ਨਿਸਚੈ ਤਬ॥ ਘਟਾਦਿ ਵਿਕਾਰ ਨਾਮ ਹੈ ਜਿਤੇ ॥ ਕੇਵਲ ਵਾਕ ਮਾਤ੍ਰ ਹੈ ਤਿਤੇ ॥੯੩॥ ਸਤਿ ਰੂਪ ਮ੍ਰਿਤਕਾ ਸੁਨ ਜਾਂਤੇ ॥ ਉਪ ਪਤਿ ਅਰਥ ਕਹਿਓ ਪੁਨ ਤਾਂਤੇ ॥ ਨਾਮ ਰੂਪ ਸ੍ਰਿਸਟ ਹੈ ਜਿਤੀ ॥ ਕੇਵਲ ਵਾਕ ਮਾਤ੍ਰ ਹੈ ਤਿਤੀ ॥ ੯੪ ॥ ਸਤਿ ਸਰੂਪ ਬ੍ਰਹਮ ਪਹਿਚਾਨ ॥ ਅਦੈਵ ਏਕ ਅਖੰਡਤ ਮਾਨ ॥ ਉਪ ਪਤਿ ਲਿੰਗ ਯਾਹੀ ਕੋ ਕਹੈ ॥ ਦ੍ਰਿਸਟਾਂਤ ਸਹਤ ਅਰਥ ਪੁਨ ਲਹੈ ॥ ੯੫ ॥ ਯਹਿ ਖਟ ਲਿੰਗ ਅਰਥ ਪਹਿਚਾਨ ॥ ਸ੍ਰਵਣ ਗਿਆਨ ਗ਼ਾਹੀ ਕੋ ਮਾਨ॥ ਨਾਨਾ ਵਾਦ ਸਰੁਤ ਕੋ ਸੁਨ ਜਾਂਤੇ ॥ ਨਸਟਿ ਹੋਤ ਹੈ ਨਿਸਚੈ ਤਾਂਤੇ ॥ ਯਾਂ ਮੈ ਅਸੰਭਾਵਨਾ ਜੋਈ ॥ ਮਨਨ ਗਿਆਨ ਕਰਿ ਨਸਟ ਸੁ ਹੋਈ ॥ ਸ੍ਰਵਣ ਗਿਆਨ ਮੈ ਸੰਸਾ ਜੋਇ ॥ ਅਸੰਭਾਵਨਾ ਅਰਥ ਪੁਨ ਸੋਇ ॥ ੯੬ ॥ ਗੁਰ ਤੇ ਸ੍ਰਵਣ ਕੀਯੋ ਜੋ ਗਿਆਨ ॥ ਦ੍ਰਿੜ ਅਭਿਆਸ ਕਰਿ ਨਿਸਚੈ ਮਾਨ ॥ ਤਾਂ ਮੈ ਨਿਸਚਲ ਮਨ ਕੋ ਕਰੈ ॥ ਅਸੰ ਭਾਵਨਾ ਤਿਹ ਪਰਹਰੈ ॥੯੭॥ ਸਰੁਤ ਅਨੁਸਾਰ ਤਰਕ ਹੈ ਜੋਈ ॥ ਨਿਸਚੈ ਹੇਤ ਵਿਚਾਰੈ ਸੋਈ ॥ ਨਾਨਾ ਬਿਧ ਯੁਕਤਿ ਕਰਿ ਜਾਂਤੇ ॥ ਸੰਸਾ ਨਾਸ ਕਰੈ ਪੁਨ ਤਾਂਤੇ ॥ ੯੮ ॥ ਅਸੰ ਭਾਵਨਾ ਨਾਸਕ ਜੋ ਹੈ ॥ ਮਨਨ ਗਿਆਨ ਨਿਸਚੈ ਕਰਿ ਸੋਹੈ ॥ ਅਬ ਨਿਧਿਆਸਨ ਅਰਥ ਕਹੋ ਸੁਨ ॥ ਵਿਪਰੀਤ ਭਾਵਨਾ ਨਾਸਕ ਹੈ ਪੁਨ ॥ ੯੯ ॥ ਅਨਾਦ ਸੰਸਾਰ ਵਿਖੈ ਸੁਨ ਜਾਂਤੇ ॥ ਦੇਹਾਦਿਕ ਆਤਮ ਬੁਧ ਤਾਂਤੇ ॥ ਕਰਤਾ ਭੋਗਤਾ ਆਦਿ ਅਹੰਕਾਰ ॥ ਵਿਪਰੀਤ ਭਾਵਨਾ ਨਾਮ ਵਿਚਾਰ॥ ੧੦੦ ॥ ਸ੍ਰਵਣ ਮਨਨ ਕਰਿ ਨਿਸਚੈ ਕੀਤ ॥ ਤਾਸ ਅਰਥ ਮੈ ਨਿਸਚਲ ਚੀਤ ॥ ਦੇਹਾਦਿਕ ਮਿਥਿਆ ਤਵ ਨਿਸਚੈ ਕਰਿ ॥ਨਿਜ ਸਵਰੂਪ ਕੋ ਸਾਖੀ ਮਨ ਧਰਿ ॥ ੧੦੧ ॥ ਤੇਲ ਸੂ ਧਾਰਾ ਵਤ ਪੁਨ ਜਾਂਤੇ ॥ ਅਖੰਡਾ ਕਾਰ ਬ੍ਰਿਤ ਸੁਨ ਤਾਂਤੇ ॥ ਸਜਾਤੀ ਪ੍ਰਵਾਹੁ ਅਤਸੈ ਕਰਿ ਹੋਈ ॥ ਨਿਧਿ ਆਸਨ ਨਾਮ ਕਹਿ ਸੋਈ ॥ ੧੦੨ ॥ ਸ੍ਰਵਣ ਮਨਨਿ ਨਿਧਿਆਸਨ ਧਾਰ॥ ਤੀਨੋ ਕਰਿ ਆਤਮ ਵੀਚਾਰ ॥ ਸੰਮਕ ਬੋਧ ਉਦੈ ਜਬ ਭਯੋ ॥ ਵਿਚਾਰ ਅਵਧ ਪੂਰਣ ਤਬ ਲਹਿਓ ॥ ੧੦੩ ॥ ਦੇਹਾਦਿਕ ਵਿਖੈ ਜੈਸੇ ਹੰਕਾਰ ॥ ਅਗਯ ਕਰਤ ਨਿਸਚੈ ਮਨ ਧਾਰ॥ ਤੈਸੇ ਬ੍ਰਹਮ ਵਿਖੈ ਸੁਨ ਜਾਂਤੇ ॥ ਪੂਰਣ ਬੋਧ ਪ੍ਰਗਟਿ ਕਹਿਓ ਤਾਂਤੇ ॥ ੧੦੪ ॥ ਤਾਂਤੇ ਸ੍ਰਵਣਾਦਿਕ ਵਿਚਾਰ ॥ ਕਾਰਣ ਗਿਆਨ ਰਿਦੇ ਨਿਰਧਾਰ ॥ ਚਿਦ ਜੜ੍ਹ ਗ੍ਰੰਥ ਨਾਸ ਪਹਿਚਾਨ ॥ ਗਿਆਨ ਉਦੈ ਹੋਤ ਜਿਉ ਭਾਨ ॥ ੧੦੫ ॥ ਦੇਹਾਦਿਕ ਮਿਥਿਆਤਵ ਵੀਚਾਰ ॥ ਸਾਖੀ ਅਮਲ ਅਚਲ ਨਿਰਧਾਰ ॥ ਗਿਆਨ ਸਵਰੂਪ ਯਹਿ ਨਿਸਚੈ ਜਾਨ ॥ ਕਹਿਓ ਪ੍ਰਗਟਿ ਕਰਿ ਨਿਰਣੈ ਮਾਨ॥ ੧੦੬ ॥ ਸੁਨ ਵੈਰਾਗ ਰੂਪ ਕਹੋ ਜਾਤੇ ॥ ਤੈਸੇ ਜੋਗ ਰੂਪ ਪੁਨ ਤਾਂਤੇ ॥ ਜਿਹ ਕਰਿ

ਗਿਆਨਅਤਿ ਸੁੰਦਰ ਹੋਈ ॥ ਕਹੋ ਪ੍ਰਗਟਿ ਕਰਿ ਨਿਸਚੈ ਸੋਈ ॥ ੧੦੭ ॥ ਵੈਰਾਗ ਕਾਰਣ ਅਬ ਤੋਹਿ ਸੁਨਾਊ ॥ ਵਿਖੈ ਦੋਖ ਦ੍ਰਿਸਟਿ ਕਹਿ ਗਾਊ ॥ ਸਰਬ ਭੋਗ ਤਿਆਗ ਜੋ ਹੋਈ॥ ਵੈਰਾਗ ਸਵਰੂਪ ਕਹਿਓ ਪੁਨ ਸੋਈ ॥ ੧੦੮ ॥ ਭੋਗਹੁ ਮਾਹਿ ਅਧੀਨਤਾ ਜਾਂਤੇ ॥ ਵੈਰਾਗ ਕਾਰਜ ਨਿਸਚੈ ਸੁਨ ਤਾਂਤੇ ॥ ਬ੍ਰਹਮ ਲੋਕਾਦਿ ਭੋਗ ਪਹਿਚਾਨ ॥ ਹੇਯ ਉਪਾਦੇਇ ਬੁਧ ਨਹੀ ਠਾਨ ॥੧੦੯॥ ਵੈਰਾਗ ਅਵਧ ਯਾਹੀ ਕੋ ਕਹੀਐ ॥ ਆਪਤ ਕਾਮ ਨਿਸਚੈ ਕਰਿ ਲਹੀਐ॥ ਅਸਟਾਂਗ ਯੋਗ ਯਮ ਆਦਿਕ ਜੋਈ ॥ ਯੋਗ ਹੇਤ ਨਿਸਚੈ ਕਰਿ ਸੋਈ ॥ ੧੧੦ ॥ ਬੁਧ ਏਕਾਗਰਤ ਜਾਨ ਸਵਰੂਪ ॥ ਯਤਨ ਸਹਤ ਯਹਿ ਯੋਗ ਅਨੂਪ ॥ ਸਰਬ ਵਿਵਹਾਰ ਰਹਤ ਪਹਿਚਾਂਨ ॥ ਯੋਗ ਕਾਰਜ ਨਿਸਚੈ ਕਰਿ ਮਾਨ ॥ ੧੧੧ ॥ ਸੁਖ ਪਤਿ ਵਤ ਵਿਸਿਮਰਣ ਹੈ ਜੋਇ ॥ ਯੋਗ ਅਵਧ ਪਹਿਚਾਨੋ ਸੋਇ ॥ ਯੋਗ ਵੈਰਾਗ ਬੋਧ ਸੁਨ ਜਾਂਤੇ ॥ ਮਹਤ ਪੁਨ ਸੰਜੋਗ ਸੁ ਤਾਂਤੇ ॥ ੧੧੨ ॥ ਕੇਵਲ ਗਿਆਨ ਕਰ ਮੁਕਤਿ ਪਛਾਨ ॥ ਵੈਰਾਗ ਯੋਗ ਉਪਕਾਰੀ ਮਾਨ ॥ ਕੇਵਲ ਗਿਆਨ ਜਹਾਂ ਪੁਨ ਪੈਈਯੈਐ ॥ ਵਿਦੇਹ ਮੁਕਤਿ ਤਹਾਂ ਨਿਸਚੈ ਲਹੀਐ॥ ੧੧੩ ॥ ਦ੍ਰਿਸਟਿ ਦੋਖ ਨਾਸ ਨਹੀ ਜਾਂਤੇ ॥ ਪ੍ਰਾਰਬਧ ਹੇਤ ਕਰਿ ਨਿਸਚੈ ਤਾਂਤੇ ॥ ਗਿਆਨ ਰਹਤ ਦੋਨੋ ਜੋ ਹੋਇ ॥ ਪੁੰਨ ਲੋਕ ਗਤਿ ਪ੍ਰਾਪਤਿ ਸੋਇ ॥ ੧੧੪ ॥ ਸਵੈਯਾ॥ ਸ੍ਰਵਣਾਦਿਕ ਕਾਰਣ ਗਿਆਨ ਕੋ ਜਾਨ ਨਹੀਂ ਪੁਨ ਆਨ ਸੁ ਹੇਤੁ ਵਿਚਾਰੋ ॥ ਦੇਹਾਦਿਕ ਮਿਥਿਆ ਜਾਨ ਤਜੈ ਚਿਤ ਸੁਧ ਸਵਰੂਪ ਹੀਯੇ ਨਿਰਧਾਰੋ ॥ ਸੰਮਕ ਆਤਮ ਤਤਵ ਵਿਚਾਰ ਯਥਾ ਬਿਧ ਗਿਆਨ ਸਵਰੂਪ ਉਚਾਰੋ ॥ ਚਿਤ ਜੜ੍ਹ ਗ੍ਰੰਥ ਅਭਾਵ ਜੁ ਰਾਮ ਦਿਆਲ ਸੁ ਕਾਰਜ ਗਿਆਨ ਸੰਭਾਰੋ ॥ ੧੧੫ ॥ ਵਿਖਿਅਨ ਮੈਂ ਦੋਖ ਦ੍ਰਿਸਟਾਂ ਅਤਿ ਭਾਨ ਵਿਰਾਗ ਕੋ ਕਾਰਣ ਜਾਨ ਧਰੈ ਜੂ ॥ ਭੋਗ ਸੰਪੂਰਣ ਤਿਆਗ ਉਦਾਰ ਸੁਜਾਨ ਵਿਰਾਗ ਸਰੂਪ ਕਰੈ ਜੂ ॥ ਭੋਗਹੁ ਮਾਹਿ ਅਦੀਨ ਸਵਭਾਵ ਵਿਰਾਗ ਕੋ ਕਾਰਜ ਆਨ ਸਰੈ ਜੂ ॥ ਰਾਮ ਦਿਆਲ ਸੁ ਤੀਨ ਪ੍ਰਕਾਰ ਵਿਰਾਗ ਕੋ ਧਾਰ ਸੰਸਾਰ ਤਰੈ ਜੂ ॥ ੧੧੬ ॥ ਯਮ ਨੇਮ ਤੇ ਆਦਿ ਅਸਟਾਗ ਜੋਊ ਸੋਊ ਯੋਗ ਕੋ ਕਾਰਣ ਵੇਦ ਸੁਨਾਯੋ ॥ ਬੁਧ ਇਕਾਗ੍ਰਤ ਜਾਨ ਸਦਾ ਥਿਰੁ ਯੋਗ ਸਵਰੂਪ ਸੁ ਆਨ ਜਨਾਯੋ॥ ਵਿਵਹਾਰ ਸੰਸਾਰ ਸੰਹਾਰ ਭਯੋ ਜਬ ਕਾਰਜ ਜੋਗ ਸੁ ਨਾਮ ਕਹਾਯੋ ॥ ਤੀਨ ਪ੍ਰਕਾਰ ਭਯੋ ਜਿਹਹ ਯੋਗ ਸੁ ਰਾਮ ਦਿਆਲ ਸਦਾ ਨੰਦ ਗਾਯੋ ॥ ੧੧੭ ॥ ਦੇਹਾਦਿ ਵਿਖੈ ਪੁਨ ਅਗਜ ਯਥਾ ਨਿਹਸੰਸੈ ਜਾਨ ਹੰਕਾਰ ਕੋ ਧਾਰੈ ॥ ਤਾਸ ਹੰਕਾਰ ਕੋ ਸੰਮਕਤਿ ਆਗ ਸੁ ਬ੍ਰਹਮ ਵਿਖੈ ਪੁਨ ਤੈਸੇ ਵਿਚਾਰੈ ॥ ਬੋਧ ਸਮਾਪਤਿ ਜਾਨ ਤ੍ਰਿਣੀ ਵਤ ਭੋਗ ਵੈਰਾਗ ਅਵਧ ਸੰਭਾਰੈ ॥ ਰਾਮ ਦਿਆਲ ਸੁ ਯੋਗ ਸਮਾਪਤਿ ਦਵੈਤ ਸਖੋਪਤਿ ਜਿਉ ਵਿਸਮਾਰੈ ॥ ੧੧੮ ॥ ਸਵੈਯਾ ॥ ਜਹਾਂ ਤੀਨ ਹੀ ਜੋਗ ਵੈਰਾਗ ਗਿਆਨ ਕੋ ਜੋਗ ਭਇਓ ਨ ਵਿਜੋਗ ਧਰੈ ਜੂ ॥ ਮਹਾਂ ਤਪ ਕੋ ਫਲ ਜਾਨ ਸੋਊ ਉਦਿਓ ਜਿਉ ਸੁੰਦਰ ਭਾਨ ਚਰੈ ਜੂ ॥ ਤਿਹ ਜੀਵਨ ਮੁਕਤਿ ਅਖੰਡ ਸਦਾ ਇਕ ਰੂਪ ਰਹੇ ਨਹੀ ਭੇਦ ਪਰੈ ਜੁ ॥ਰਾਮ ਦਿਆਲ ਸੁ ਤਾਹਿ ਪ੍ਰਸਦਿ ਅਨੇਕ ਹੀ ਜੀਵ ਸੰਸਾਰ ਤਰੇ ਜੂ ॥ ੧੧੯ ॥ ਸਵੈਯਾ ॥ ਜਿਹ ਜੋਗ ਵੈਰਾਗੁ ਭਇਓ ਪ੍ਰਤਿ ਬੰਧ ਸੁ ਕੇਵਲ ਬੋਧ ਹੀਯੇ ਉਜੀਆਰੋ ॥ ਮੋਖ ਮੈ ਨਾਹਿਨ ਭੇਦ ਕਛੂ ਸੁਨ ਬੋਧ ਪ੍ਰਭਾਵ ਤੇ ਵੇਦ ਉਚਾਰੋ ॥ ਜੀਵਨ ਮੁਕਤਿ ਅਭਾਵ ਸੁ ਜਾਨ ਨਹੀ ਪੁਨ ਆਨ ਕਲੰਕ ਵਿਚਾਰੋ ॥ ਰਾਮ ਦਿਆਲ ਸੁ ਗਿਆਨ ਪ੍ਰਧਾਨ ਸੁ ਤੀਨ ਹੀ ਮਧੁ ਹੀਏ ਨਿਰਧਾਰੋ ॥ ੧੨੦ ॥ ਜੋਗ ਵੈਰਾਗ ਦੋਊ ਜਿਨ ਕੇ ਮਨ ਸੁਧ ਯਥਾ

ਬਿਧਿ ਆਹਿ ਸੁ ਜਾਨੋ ॥ ਭਇਓ ਪ੍ਰਤਿ ਬੰਧ ਸੁ ਬੋਧ ਕੋ ਜਾਨ ਨਹੀ ਤਿਹ ਮੋਖ ਸੁ ਵੇਦ ਬਖਾਨੋ ॥ ਜੋਗ ਵਿਰਾਗ ਪ੍ਰਭਾਵਤਾ ਤਾਹ ਸੁ ਪ੍ਰਾਪਤਿ ਸੁੰਦਰ ਲੋਕ ਪਛਾਨੋ ॥ ਰਾਮ ਦਿਆਲ ਸੁ ਕੇਵਲ ਜੋਗ ਵਿਰਾਗ ਨਹੀ ਅਤਿ ਸੁੰਦਰ ਮਾਨੋ ॥ ੧੨੧ ॥ ਦੋ:॥ ਤਾਂਤੇ ਨਿਸਚੈ ਕਰਿ ਸੁਨੋ ਨਿਜ ਆਤਮ ਵਿਗਿਆਨ ॥ਮੁਕਤਿ ਹੇਤ ਕੇਵਲ ਕਹੋ ਨਿਰ ਪੇਖਕ ਮਨ ਮਾਨ ॥ ੧੨੨॥ ਪ੍ਰਾਰਬਧ ਕਰਮ ਨਾਨਤਵ ਤੇ ਨਾਨਾਬਿਧਿ ਵਿਵਹਾਰ ॥ ਗਿਆਨਵਾਨ ਸਭੁ ਏਕ ਹੈ ਨਿਸਚੈ ਆਤਮ ਸਾਰ ॥ ੧੨੩ ॥ ਚੌ: ॥ ਮਾਇਆ ਰੂਪ ਮੇਘ ਜੋ ਹਈਐ ॥ ਜੋਗਤ ਰੂਪ ਵਰਖਾ ਤਿਉ ਲਹੀਐ ॥ ਜੈਸੇ ਤੈਸੇ ਵਰਖਾ ਜਾਨ ॥ ਚਿਦਾ ਕਾ ਮੈ ਨਾਹਨ ਹਾਨ ॥ ੧੨੪ ॥ ਯਹਿ ਗਿਆਨੀ ਕੋ ਨਿਸਚਾ ਤਾਂਤੇ ॥ ਨਿਜਾ ਨੰਦ ਮੈ ਰਾਜਤ ਤਾਂਤੇ ॥ ਅਚਲ ਅਡੋਲ ਨਿਸਚਾ ਤਿਹ ਜਾਨ ॥ ਮੁਕਤਿ ਤਾਸ ਕੋ ਫਲ ਪਹਿਚਾਨ ॥ ੧੨੫ ॥ ਦੋ:॥ ਕ੍ਰਿਤ ਕ੍ਰਿਤ ਗਿਆਨੀ ਭਯੋ ਪ੍ਰਾਪਤਿ ਪ੍ਰਾਪ ਸੁ ਜਾਨ ॥ ਗਿਆਨ ਤ੍ਰਿਪਤਿ ਕਰਿ ਤ੍ਰਿਪਤਿ ਸੁਨ ਸਦਾ ਨੰਦ ਪਹਿਚਾਂਨ ॥ ੧੨੬ ॥ ਗਿਆਨ ਸੁਧਾ ਰਸ ਗ੍ਰੰਥ ਮੈ ਆਤਮ ਤਤਵ ਵਿਚਾਰ ॥ ਸੁਧ ਬੋਧਿ ਕਾਰਣ ਕਹਿਓ ਨਿਸਚੈ ਮਨਿ ਨਿਰਧਾਰ ॥ ੧੨੭ ॥ ਆਤਮ ਤਤਵ ਵਿਚਾਰ ਬਿਨੁ ਨਾਹਨ ਆਤਮ ਗਿਆਨ ॥ ਆਤਮ ਗਿਆਨ ਵਿਤਰੇਕ ਨਾਹਿ ਮੁਕਤਿ ਹੋਤ ਪਹਿਚਾਨ ॥ ੧੨੮॥ਚੋ:॥ ਤਾਤੇ ਜਗਿਆਸੂ ਪੁਨ ਜੋਈ ॥ ਆਤਮ ਤਤਵ ਵਿਚਾਰੈ ਸੋਈ ॥ ਵਿਰੋਧ ਪ੍ਰਤੀਤ ਤਿਆਗ ਕਰਿ ਤਾਂਤੇ ॥ ਆਤਮ ਗਿਆਨ ਪ੍ਰਾਪਤਿ ਪੁਨ ਤਾਂਤੇ ॥ ੧੨੯ ॥ ਗਿਆਨ ਲਾਭ ਤੇ ਪਰੈ ਸੁ ਜਾਨ ॥ ਨਾਹਿਨ ਅੰਨ ਲਾਭ ਪਹਿਚਾਂਨ ॥ ਸਦਾ ਏਕ ਰਸੁ ਗਿਆਨੀ ਜਾਂਤੇ॥ ਮੁਕਤਿ ਰੂਪ ਨਿਸਚੈ ਕਰਿ ਤਾਂਤੇ ॥ ੧੩੦ ॥ ਸੋਰਠਾ ॥ ਜਿਹ ਘਟਿ ਆਤਮ ਸਦਾ ਮੁਕਤਿ ਤਿਹ ਜਾਨੀਓ ॥ ਕ੍ਰਿਤਾਰਥ ਰੂਪ ਪਛਾਨ ਨਾਹਨ ਕਰਣਾ ਸੇਖ ਕਛੁ ॥ ੧੩੧ ॥ ਇਤਿ ਸ੍ਰੀ ਗਿਆਨ ਸੁਧਾਰਸੁ ਗ੍ਰੰਥੇ ਵੇਦਾਤ ਪ੍ਰਕਰਣੇ ਸ੍ਰੀ ਮਤਿ ਪਰਮ ਹੰਸ ਪ੍ਰਬ੍ਰਾਜ ਕਾ ਚਾਰਯ ਰਾਮ ਦਿਆਲ ਸਿੱਖ ਸਦਾ ਨੰਦ ਵਿਦੁਖਾ ਵਿਰਚਤੇ ਜੀਵਨ ਮੁਕਤਿ ਕਾਰਣ ਸਵਰੂਪ ਵਰਨਨੰ ਨਾਮ ਖਸਟਮੋ ਹੁਲਾਸ ਸਮਾਪਤੰ ॥ ੬ ॥ ਸਿਖੋ ਵਾਚ ॥ ਦੋ: ॥ ਭਗਵਨ ਤੋਹਿ ਪ੍ਰਸਾਦਿ ਕਰਿ ਸੰਸਾਰਿ ਹਿਓ ਨ ਕੋਇ ॥ ਜਿਉ ਕਾ ਤਿਉ ਮੋਹਿ ਜਾਨਿਓ ਨਿਜ ਸਵਰੂਪ ਪੁਨ ਸੋਇ ॥ ੧ ॥ ਚੌ: ॥ ਅਸਚਰਜ ਏਕੁ ਮੋਹਿ ਭਾਸੈ ਜਾਂਤੇ ॥ ਕਹੋ ਪ੍ਰਗਟਿ ਕਰਿ ਨਿਸਚੈ ਤਾਂਤੇ ॥ ਯਹ ਜਗ ਪੂਰਬ ਏਕਅਸਤ ॥ ਕਹਿਓ ਵੇਦ ਕਰ ਨਿਸਚੇ ਤਤ ॥ ੨ ॥ ਪ੍ਰਾਗ ਭਾਵ ਯਹ ਜਗ ਕੇ ਪਈਐ ॥ ਬਹੁਰਿ ਪ੍ਰਧੰਵਸ ਅਭਾਵ ਸੁ ਲਹੀਐ ॥ ਪਰਲੈ ਮਹਿ ਨਿਸਚੈ ਕਰਿ ਜਾਂਤੇ॥ ਨਾਮ ਰੂਪ ਨਹੀ ਸੇਖ ਸੁ ਤਾਂਤੇ ॥ ੩ ॥ ਮਧ ਅਵਸਥਾ ਹੇ ਭਗਵਾਨ ॥ ਕੈਸੇ ਸਤਿ ਰੂਪ ਜਗ ਭਾਨ ॥ ਈਸ਼ਵਰ ਜੀਵ ਜਗ ਭੇਦ ਅਨੰਤ ॥ ਕਿਹ ਬਿਧ ਭਾਸਤ ਹੈ ਭਗਵੰਤ ॥ ੪॥ ਕ੍ਰੀੜਾ ਮਾਤ੍ਰ ਪ੍ਰਸ਼ਨ ਇਹ ਕਰੋ ॥ ਨਹੀ ਦਵੈਤ ਭੇਦ ਅਨਸਰੋ ॥ ਤੁਮਰੇ ਵਚਨ ਅੰਮ੍ਰਿਤ ਸੁਨਿ ਯਾਤੇ ॥ ਤ੍ਰਿਪਤਿ ਹੋਤਿ ਨਹੀ ਨਿਸਚੈ ਤਾਂਤੈ ॥ ੫ ॥ ਗੁਰੋ ਵਾਚ ॥ ਜੈਸੇ ਪ੍ਰਸਨ ਕੀਯੋ ਤੋਹ ਜਾਨ ॥ ਉਤਰ ਕਹੋ ਤੈਸੇ ਸੁਨ ਮਾਨ ॥ ਜਗਤ ਜਾਨ ਅਤਿ ਅੰਤਾ ਭਾਉ ॥ ਬ੍ਰਹਮ ਏਕ ਅਦਵੈਤ ਸੁਭਾਵ ॥ ੬ ॥ ਕੇਵਲ ਚੇਤਨ ਸਰਬ ਪਛਾਨ ॥ ਨਾਮ ਰੂਪ ਭੂਖਣ ਜੇਤੇ ॥ ੭ ॥ ਕਨਕ ਬਿਨਾ ਪੁਨ ਨਾਹੀ ਤੇਤੇ ॥ ਸਵਪਨ ਸ੍ਰਿਸਟਿ ਜੇਤੇ ਆਕਾਰ ॥ ਨਾਮ ਰੂਪ ਬਹੁ ਬਿਧਿ ਬਿਸਤਾਰ ॥ ਦ੍ਰਿਸਟਾ ਏਕ ਸਰਬ ਹੋਇ ਜਾਂਤੇ ॥ ਈਸ਼ਵਰ ਜੀਵ ਜਗਤ ਪੁਨ ਤਾਂਤੇ॥

ਅੰਤ ਸਵਪਨ ਦ੍ਰਿਸਟਾ ਇਕ ਵੇਦ ॥ ਦਵੈਤ ਕਲਪਨਾ ਰਹਤ ਅਭੇਦ ॥ ੮ ॥ਤੈਸੇ ਜਗ ਪੂਰਬ ਜੋ ਆਹਿ ॥ ਅਦਵੈਤ ਏਕ ਅਖੰਡ ਨਿਰਬਾਹਿ ॥ ਸੋਈ ਸਰਬ ਰੂਪ ਹੋਇ ਜਾਂਤੇ॥ ਪ੍ਰਗਟਿ ਭਇਓ ਨਿਸਚੈ ਕਰਿ ਤਾਂਤੇ ॥ ੯ ॥ ਈਸ਼ਵਰ ਜੀਵ ਯਗਤਿ ਯਹਿ ਤੀਨ ॥ ਅਵੈਦਤ ਏਕ ਅਖੰਡਤ ਚੀਨ ॥ ਵੇਦ ਪੁਰਾਣ ਸਿੰਮ੍ਰਤ ਪੁਨ ਜਿਤੇ ॥ ਸਰਬ ਬ੍ਰਹਮ ਵਖਾਨਹਿ ਤਿਤੇ॥ ੧੦ ॥ ਸਰਬ ਬ੍ਰਹਮ ਨਿਸਚੈ ਇਕ ਜਾਨ ॥ ਨਹੀ ਦਵੈਤਾਸ ਮੈ ਮਾਨ ॥ ਐਸੇ ਸੁਰਤਿ ਕਰਿ ਪ੍ਰਗਟਿ ਸੁਨਾਇਓ ॥ ਅਦੈਵ ਏਕ ਅਖੰਡਤ ਗਾਯੋ ॥ ੧੧ ॥ ਸੋਰਠਾ ॥ ਸਰਬ ਬ੍ਰਹਮ ਨਿਰਧਾਰ ਨਾਮ ਰੂਪ ਯਹਿ ਸ੍ਰਿਸਟਿ ਸਭ ॥ ਏਕੋ ਆਤਮ ਸਾਰ ਸਰਬ ਰੂਪ ਹੋਇ ਪ੍ਰਗਟਿਯੋ॥ ੧੨ ॥ ਸਵੈਯਾ ॥ ਸੁਧ ਸਵਰੂਪ ਅਖੰਡ ਚਿਦਾ ਨੰਦ ਦਵੈਤ ਵਿਹੀਨ ਪਰੈ ਤੇ ਪਰੈ ਹੈ ॥ ਨਾਮ ਅਨੇਕ ਸਵਰੂਪ ਅਨੰਤ ਅਰੂਪ ਹੀ ਏਕ ਸੁ ਬ੍ਰਹਮ ਧਰੈ ਹੈ ॥ ਕਹੂ ਈਸ਼ਵਰ ਜੀਵ ਵਿਭਾਗ ਧਰੈ ਕਹੂੰ ਏਕ ਹੀ ਬ੍ਰਹਮ ਸੁ ਭੇਦ ਹਰੈ ਹੈ ॥ ਕਹੂੰ ਥਿਰੁ ਜੰਗਮ ਰੂਪ ਅਨੇਕ ਸੁ ਬ੍ਰਹਮ ਹੀ ਰਾਮ ਦਿਆਲ ਕਰੈ ਹੈ ॥ ੧੩ ॥ ਕਟਕਾਂਦਿ ਅਨੇਕ ਸਵਰੂਪ ਅਨੰਤ ਸੁ ਏਕ ਹੀ ਹਾਟਕ ਨਾਮ ਧਰੈ ਜੂ ॥ ਕਲ ਸਾਦ ਅਨੰਤ ਸਵਰੂਪ ਕੋ ਧਾਰ ਵਿਕਾਰ ਅਨੇਕ ਮ੍ਰਿਦਾ ਜਿਉ ਕਰੈ ਜੂ ॥ ਕਮਲਾਦਿ ਅਸੰਖ ਅਕਾਰ ਕੋ ਧਾਰ ਸੁ ਏਕ ਹੀ ਊਰਣ ਨਾਮ ਸਰੈ ਜੂ॥ ਤਿਉ ਏਕ ਹੀ ਬ੍ਰਹਮ ਅਖੰਡ ਸਦਾ ਨੰਦ ਰਾਮ ਦਿਆਲ ਪਰੈ ਉਨ ਤੇ ਪਰੈ ਜੂ ॥ ੧੪ ॥ ਜਲ ਏਕ ਹੀ ਰੂਪ ਅਨੂਪ ਸੁਭਾਵ ਸੁ ਆਪ ਹੀ ਵੀਚ ਅਕਾਰ ਕੋ ਧਾਰੈ ॥ ਲਹਰ ਤਰੰਗ ਸਵਰੂਪ ਅਸੰਖ ਸੁ ਏਕ ਹੀ ਅੰਭ ਅਨੇਕ ਪਸਾਰੈ ॥ ਜਿਉ ਕਾ ਤਿਉ ਆਪ ਹੀ ਵਾਰ ਸਵਰੂਪ ਨਹੀ ਪੁਨ ਆਨ ਅਨੰਤ ਅਪਾਰੈ ॥ ਇਉ ਏਕ ਚਿਦਾ ਨੰਦ ਸੁਧ ਸਵਭਾਵ ਸੁ ਰਾਮ ਦਿਆਲ ਅਖੰਡ ਵਿਚਾਰੈ ॥ ੧੯ ॥ ਬ੍ਰਹਮ ਮਹੇਸ ਸੁਰੇਸ ਫਣੇਸ ਜਲੇਸ ਨਰੇਸ ਪਖੇਸ ਅਕਾਰਾ ॥ ਮਾਰਤ੍ਰਿ ਵਿਓਮ ਮਹੀ ਜਲ ਤੇ ਜੁਸ ਭੂਤ ਸਵਰੂਪ ਏਕ ਅਨੇਕ ਅਪਾਰਾ ॥ ਸਵਰਗਾਦਿ ਅਨੇਕ ਨਿਵਾਸ ਕੋ ਥਾਨ ਸੁਮੇਰ ਨਦੀ ਬਹੁ ਸਾਗਰ ਧਾਰਾ ॥ ਰਾਮ ਦਿਆਲ ਸਵਰੂਪ ਅਖੰਡ ਅਸੰਖ ਸੁ ਏਕ ਹੀ ਬ੍ਰਹਮ ਅਦਵੈਤ ਵਿਚਾਰਾ ॥ ੧੭ ॥ ਚੌ: ॥ ਤੰਤੁ ਭਿੰਨ ਵਸਤ੍ਰ ਪੁਨ ਜੈਸੇ ॥ ਸੂਨ ਹੋਤ ਨਿਸਚੈ ਕਰਿ ਤੈਸੇ ॥ ਬ੍ਰਹਮ ਭਿੰਨ ਜਗਤ ਪੁਨ ਜਾਨ ॥ ਸੂਨ ਰੂਪ ਨਿਸਚੈ ਪਹਿਚਾਨ ॥ ੧੮ ॥ ਜੈਸੇ ਭ੍ਰਾਂਤ ਦ੍ਰਿਸਟ ਕਰਿ ਜਾਂਤੇ ॥ ਰਜਿ ਸਰਪ ਰੂਪ ਕਰਿ ਤਾਂਤੇ ॥ ਤੈਸੇ ਮੂੜ ਬੁਧ ਕਰਿ ਜਾਨ ॥ ਬ੍ਰਹਮ ਜਗਤ ਰੂਪ ਪੁਨ ਮਾਨ ॥ ੧੯ ॥ ਗਿਆਤਾ ਗਿਆਨ ਗੇਯ ਹੈ ਜੋਈ ॥ ਤ੍ਰਿਪਟੀ ਰੂਪ ਬ੍ਰਹਮ ਪੁਨ ਸੋਈ ॥ ਦੇਹ ਇੰਦ੍ਰੀ ਪ੍ਰਾਣ ਮਨ ਬੁਧ ॥ ਸਰਬ ਬ੍ਰਹਮ ਨਿਰਣੈ ਹੈ ਸੁਧ ॥੨੦॥ ਭੋਗਤਾ ਭੋਗ ਪਦਾਰਥ ਜਿਤੇ ॥ ਸਰਬ ਬ੍ਰਹਮ ਨਿਸਚੈ ਕਰਿ ਤਿਤੇ ॥ ਅਰਚਕ ਅਰਚ ਅਰਚਨਾ ਜੋਈ ਬ੍ਰਹਮ ਰੂਪ ਨਿਸਚੈ ਹੈ ਸੋਈ ॥ ੨੧ ॥ ਜਗ ਅਤਿ ਅੰਤਾ ਭਾਵ ਸੁ ਜਾਂਤੇ ॥ ਸਰਬ ਬ੍ਰਹਮ ਨਿਸਚੈ ਕਰਿ ਤਾਂਤੇ ॥ ਈਸਵਰ ਜੀਵ ਜਗਤ ਯਹਿ ਭੇਦ ॥ਸਰਬ ਬ੍ਰਹਮ ਨਿਸਚੈ ਕਰਿ ਵੇਦ ॥ ੨੨ ॥ ਜੈਸੇ ਸੁਪਨ ਸ੍ਰਿਸਟ ਆਕਾਰ ॥ ਸਰਬ ਰੂਪ ਦ੍ਰਿਸਟਾ ਇਕ ਧਾਰ ॥ ਤੈਸੇ ਨਾਮ ਰੂਪ ਜਗ ਜਾਨ ॥ ਸਰਬ ਬ੍ਰਹਮ ਨਿਰਣੈ ਕਰਿ ਆਨਿ ॥ ੨੩ ॥ ਆਤਮ ਤੇ ਜਗ ਉਪਜਿਓ ਜਾਂਤੇ ॥ ਆਤਮ ਮੈ ਇਸਥਿਤ ਪੁਨ ਤਾਂਤੇ ॥ ਆਤਮ ਮਾਹਿ ਲੀਨ ਪੁਨ ਹੋਈ ॥ ਤੀਨ ਕਾਲ ਆਤਮ ਇਕ ਸੋਈ ॥ ੨੪ ॥ ਜਲ ਤਰੰਗ ਉਪਜਿਓ ਜਲ ਜਾਨ ॥ ਜਲ ਹੀ ਮਾਹਿ ਇਸਥਿਤ ਪਹਿਚਾਨ ॥ ਲੀਨ ਹੋਇ ਪੁਨ

ਜਲ ਮੈ ਜੇਤੇ ॥ ਤੀਨ ਕਾਲ ਜਲ ਹੀ ਸੁਨ ਤਾਂਤੇ ॥ ੨੫ ॥ ਸੋਮ ਰੂਪ ਦੂਵਤਾ ਜਲ ਏਕ॥ ਜਲ ਹੀ ਜਲ ਪੁਨ ਜਾਨ ਵਿਵੇਕ ॥ ਸਪੰਦ ਨਿਸਪੰਦ ਪਵਨ ਇਕ ਜਾਨ ॥ ਤੈਸੇ ਬ੍ਰਹਮ ਜਗਤ ਪਹਿਚਾਨ ॥ ੨੬ ॥ ਬ੍ਰਹਮ ਮਾਹਿ ਜਗਤ ਸਭ ਜਾਂਤੇ ॥ ਜਗਤ ਮਾਹਿ ਬ੍ਰਹਮ ਪੁਨ ਤਾਂਤੇ ॥ ਉਦਕ ਮਾਹਿ ਤਰੰਗ ਜੁ ਹੋਈ ॥ ਤਰੰਗ ਮਾਹਿ ਉਦਕ ਪੁਨਿ ਸੋਈ ॥ ੨੭ ॥ ਜਾਂ ਕੋ ਯਹਿ ਗਿਆਨ ਥਿਰ ਹੋਇ ॥ ਪਰੰ ਬ੍ਰਹਮ ਅਚਲ ਨਿਜ ਸੋਇ ॥ ਆਨੰਦ ਰੂਪ ਸਰਬਦਾ ਤਾਕੋ ॥ ਸਰਬ ਬ੍ਰਹਮ ਨਿਸਚੈ ਹੈ ਜਾਂ ਕੋ ॥ ੨੮ ॥ ਸਵੈਯਾ ॥ ਮੂਰਖਤਾ ਜਿਹ ਨਾਸ ਭਈ ਪੁਨ ਸੁਧ ਸਵਰੂਪ ਵਿਖੈ ਥਿਤ ਪਾਈ ॥ ਭੇਦ ਕਲੰਕ ਕੋ ਤਿਆਗ ਦੀਓ ਤਿਹ ਅਨੰਦ ਰੂਪ ਮੈ ਆਪੁ ਸਮਾਈ ॥ ਅਨੇਕ ਸੰਬੂਹ ਪਦਾਰਥ ਹੀ ਪੁਨ ਸੁੰਦਰਤਾ ਨਹੀ ਤਾਸ ਲੁਭਾਈ ॥ ਰਾਮ ਦਿਆਲ ਸਦਾ ਨੰਦ ਭਾਲ ਨਹੀ ਤਿਹ ਕਾਲ ਸਦਾਈ ॥ ੨੯ ॥ ਜਗ ਜਾਨ ਅਤਿ ਅੰਤਾ ਭਾਵ ਸਦਾ ਨਹੀ ਤਾਸ ਕੋ ਭਾਵ ਕਦਾ ਪੁਨ ਧਾਰੋ ॥ ਸਰਬ ਹੀ ਬ੍ਰਹਮ ਸਵਰੂਪ ਵਿਚਾਰ ਨਹੀ ਤਿਹ ਭਾਵ ਅਭਾਵ ਸੰਭਾਰੋ ॥ ਉਦੈ ਪੁਨ ਅਸਤ ਨਹੀ ਤਿਹ ਮਾਹਿ ਅਖੰਡ ਸਨਾਤਨ ਹੈ ਇਕ ਸਾਰੋ ॥ ਰਾਮ ਦਿਆਲ ਸੁ ਏਕ ਅਨੇਕ ਨਹੀ ਪੁਨ ਤਾਸ ਮੈ ਦਵੈਤ ਵਿਚਾਰੋ ॥ ੩੦ ॥ ਬ੍ਰਹਮਾ ਚਿੰਦਾ ਨੰਦ ਵਾਰਧ ਮੈ ਜਗ ਜੀਵ ਅਨੇਕ ਤਰੰਗ ਪਛਾਨੋ ॥ ਉਦੈ ਥਿਰ ਧਾਰ ਅਨੇਕ ਪ੍ਰਕਾਰ ਪ੍ਰਵੇਸ ਕਰੈ ਪੁਨ ਤਾਸ ਮੈ ਜਾਨੋ ॥ ਨਹੀ ਪੁਨ ਬ੍ਰਿਧਨ ਹਾਨਿ ਕਛੂ ਨਹੀ ਭੇਦ ਅਭੇਦ ਸੁ ਤਾਸ ਕੋ ਮਾਨੋ ॥ ਆਪ ਹੀ ਆਪੁ ਸੁ ਰਾਮ ਦਿਆਲ ਨਹੀ ਪੁਨ ਆਨ ਕਲੰਕ ਬਖਾਨੋ ॥ ੩੧ ॥ ਦੋ:॥ ਨਾਹਨ ਉਦੈ ਨ ਅਸਤ ਪੁਨ ਨਾਹ ਸੁ ਭੇਦ ਅਭੇਦ ॥ ਅਖੰਡ ਏਕ ਰਸ ਆਤਮਾ ਸਰਬ ਬ੍ਰਹਮ ਸਤਿ ਵੇਦ ॥ ੩੨ ॥ ਬੰਧ ਮੁਕਤਿ ਜੋ ਕਲਪਨਾ ਵਾਸਤਵ ਨਾਹਨ ਮਾਨ ਨਿਤ ਮੁਕਤਿ ਪੁਨਿ ਆਤਮਾ ਸੁਧ ਬੁਧ ਇਕ ਜਾਨ ॥ ੩੩ ॥ ਚੌ: ॥ ਨਿਜ ਸਵਰੂਪ ਆਤਮ ਸੁਨਿ ਜੋਈ ॥ ਸਰਬ ਰੂਪ ਜਾਨੋ ਪੁਨ ਸੋਈ ॥ ਨਹੀ ਤਾਸ ਬਿਨੁ ਦਵੈਤ ਵਿਚਾਰ॥ ਨਾਮ ਰੂਪ ਆਤਮ ਨਿਰਧਾਰ ॥ ੩੪ ॥ ਐਸੇ ਨਿਜ ਸਵਰੂਪ ਪਹਿਚਾਨ ॥ ਸਰਬ ਰੂਪ ਆਤਮ ਇਕ ਜਾਨ ॥ ਜਾਂ ਤੇ ਸਰਬ ਉਦੈ ਪੁਨ ਹੋਈ ॥ ਜਾਸ ਮਾਹਿ ਇਸਥਿਤ ਫੁਨਿ ਸੋਈ ॥ ੩੫ ॥ ਜੋਹੈ ਸਰਬ ਰੂਪ ਪੁਨ ਜਾਂਤੇ ॥ ਸਰਬ ਮਾਹਿ ਪੁਹਿਨ ਜੋਹੈ ਤਾਂਤੇ ॥ ਸੋ ਸਵਰੂਪ ਆਤਮ ਇਕ ਸਾਰ ॥ ਦਵੈਤ ਕਲਪਨਾ ਰਹਿਤ ਵਿਚਾਰ ॥ ੩੬ ॥ ਐਸੇ ਬੋਧ ਉਦੈ ਜਬ ਹੋਇ ॥ ਤਤਹੀ ਕਾਲ ਮੁਕਤਿ ਪੁਨ ਸੋਇ ॥ ਨਹੀ ਤਾਸ ਭੇਦ ਵਿਚਾਰੋ ॥ ਕਹਿਓ ਵੇਦ ਇਉ ਨਿਸਚੈ ਧਾਰੋ ॥ ੩੭ ॥ ਤਰਤ ਸੋਕ ਆਤਮ ਵਿਤ ਜਾਨ ॥ ਬ੍ਰਹਮ ਵਿਤ ਬ੍ਰਹਮ ਹੀ ਜਾਨ ॥ ਪਰਮ ਪ੍ਰਾਪਤਿ ਤਿਹ ਹੋਈ ॥ ਕਹਿਓ ਬਹੁ ਬਿਧ ਪੁਨ ਸੋਈ ॥ ੩੮ ॥ ਤਾਂਤੇ ਕੇਵਲ ਗਿਆਨ ਕਰਿ ਜਾਂਤੇ ॥ ਮੁਕਤਿ ਹੋਤ ਨਿਸਚੈ ਕਰਿ ਤਾਂਤੇ ॥ ਜਾਂਤੇ ਸਰੁਤਿ ਨਿਰਣੈ ਕਰਿ ਗਾਯੋ ॥ ਬੋਧ ਏਕ ਕਾਰਣ ਸਮਝਾਯੋ ॥ ੩੯ ॥ ਨਿਜ ਸਵਰੂਪ ਗਿਆਨ ਕਰਿ ਜਾਨਿ॥ ਮੁਕਤਿ ਹੋਤ ਨਿਸਚੈ ਕਰਿ ਮਾਨ ॥ ਨਹੀ ਅੰਨ ਪੰਥ ਪੁਨਿ ਜੋਈ ॥ ਮੁਕਤਿ ਨਿਰਣੈ ਕਰਿ ਸੋਈ ॥ ੪੦ ॥ ਸਵੈਯਾ ॥ਯਗ ਅਨੇਕ ਕਰੈ ਭਾਂਤ ਯਥਾ ਬਿਧ ਵੇਦ ਕਹਿਓ ਸੁਵਿਚਾਰੈ ॥ ਚੰਦ੍ਰਾਇਣ ਆਦਿ ਅਨੰਤ ਅਪਾਰ ਸੁ ਤਾਪ ਕੋ ਧਾਰ ਸਰੀਰ ਕੋ ਜਾਰੈ ॥ ਗੰਗ ਪ੍ਰਵਾਹ ਪ੍ਰਿਯਾਗ ਹਿਮਾਚਲੁ ਤਾਸ ਮੈ ਜਾਇ ਸੁ ਦੇਹ ਕੋ ਗਾਰੈ ॥ ਰਾਮ ਦਿਆਲ ਸੁ ਆਤਮ ਗਿਆਨ ਬਿਨਾ ਭਵ ਸਿੰਧ ਤੇ ਨਾਹ ਉਧਾਰੈ ॥ ੪੧ ॥ ਸੋ ॥ ਯਾ ਬਿਧ ਨਿਸਚੇ ਜਾਨ ਸੁਨੋ ਸਿੱਖ ਨਿਜ ਬੁਧ

ਕਰ ॥ ਕੇਵਲ ਆਤਮ ਗਿਆਨ ਮੁਕਤਿ ਹੇਤ ਪਹਿਚਾਨੀਓ ॥ ੪੨ ॥ ਦੋ:॥ ਗਿਆਨ ਸੁਧਾ ਰਸ ਗ੍ਰੰਥ ਯਹਿ ਅੰਮ੍ਰਿਤ ਪੂਰਨ ਗਿਆਨ ॥ ਬੁਧ ਪਾਤ੍ਰ ਸੋ ਪਾਨ ਕਰਿ ਅਮਰ ਮੁਕਤਿ ਪਦ ਮਾਨ ॥ ੪੩ ॥ ਚੌ: ॥ ਗਿਆਨ ਸੁਧਾਰਸ ਗ੍ਰੰਥ ਵਖਾਨ ॥ ਅੰਮ੍ਰਿਤ ਗਿਆਨ ਸਰੂਪ ਪਛਾਨ॥ ਯਾਕੋ ਸਮ ਕਰ ਪਾਨ ਕਰੋ ਜਬ ॥ ਅਖੰਡ ਏਕ ਰਸ ਮੋਖ ਹੋਇ ਤਬ ॥ ੪੪ ॥ ਯਾਤੇ ਸਰਬ ਅਰਥ ਕੋ ਤਿਆਗ ॥ ਨਿਜ ਸਰੂਪ ਆਤਮੈ ਜਾਗ ॥ ਨਿਸਚੈ ਸਰਬ ਬ੍ਰਹਮ ਨਿਰਧਾਰ ॥ ਅਦੈਵ ਏਕ ਅਖੰਡ ਅਪਾਰ ॥ ੪੫ ॥ ਸਰਬ ਵੇਦ ਕਰਿ ਨਿਰਣੈ ਜਾਂਤੇ ॥ ਵੇਦਾਂਤ ਸਾਸਤ੍ਰ ਪ੍ਰਗਟ ਸੁਨ ਤਾਂਤੇ ॥ ਤਾਂ ਮੈ ਅਤਿ ਨਿਰਮਲ ਸਿੰਧਾਂਤ ॥ ਕਹਿਓ ਸਾਰ ਸੰਗ੍ਰਹ ਵੇਦਾਂਤ ॥ ੪੬ ॥ ਗੁਰ ਸਰੁਤ ਅਨਭਵ ਨਿਸਚਾ ਜੋਈ ॥ ਕਹਿਓ ਪ੍ਰਗਟਿ ਨਿਰਣੈ ਕਰਿ ਸੋਈ ॥ ਰਾਮ ਦਿਆਲ ਸਿੱਖ ਸੁਨ ਯਾਂਤੇ ॥ ਸਦਾ ਨੰਦ ਅਨਭਵ ਕਰ ਤਾਂਤੇ ॥ ੪੭ ॥ ਨਿਰਮਲ ਪਦ ਸੁੰਦਰ ਹੈ ਜੋਈ ॥ ਰਾਮ ਦਿਆਲ ਨਿਸਚੈ ਕਰਿ ਸੋਈ ॥ ਰਾਮ ਦਿਆਲ ਅਰਥ ਸੁਨ ਜਾਨ ॥ ਅਖਰ ਪੰਚ ਬਿਮਲ ਪੁਨ ਮਾਨ ॥ ੪੮ ॥ ਰਾਜਤ ਸਰਬ ਭੂਤ ਮੈ ਜਾਂਤੇ ॥ ਰਕਾਰ ਅਖਰ ਅਰਥ ਯਹਿ ਤਾਂਤੇ ॥ਮਰਮ ਨ ਜਾਨੈ ਦੂਜਾ ਕੋਈ ॥ ਦਵੈਤ ਰਹਿਤ ਨਿਸਚੈ ਕਰਿ ਸੋਈ ॥ ੪੯ ॥ ਮਗਨ ਜਾਨ ਨਿਜਾ ਨੰਦ ਸਾਗਰ ॥ ਮਕਾਰ ਅਰਥ ਨਿਰਮਲ ਰਤਨਾਗਰ ॥ ਦਿਜਾਲ ਸਰਬ ਉਪਕਾਰੀ ਜਾਨ ॥ ਇੰਦ੍ਰੈ ਸੰਯਮ ਨਿਸਚੈ ਮਾਨ ॥ ੫੦ ॥ ਦਕਾਰ ਅਰਥ ਐਸੇ ਸੁਨਿ ਜਾਂਤੇ ॥ ਦਇਆ ਸਿੰਧ ਪ੍ਰਗਟਿ ਸੁਨ ਤਾਂਤੇ ॥ ਆਤਮ ਸਰਬ ਭੂਤ ਕੋ ਜਾਨ ॥ ਅਕਾਰ ਅਰਥ ਐਸੇ ਪਹਿਚਾਨ ॥ ੫੧ ॥ ਲੈਤਾ ਰਹਤ ਸਦਾ ਨੰਦ ਜੋਈ ॥ ਤੀਨ ਕਾਲ ਏਕ ਰਸ ਪੁਨ ਸੋਈ॥ਅਧਾਰ ਸਰਬ ਭੂਤ ਕੋ ਜਾਨ ॥ ਲਕਾਰ ਅਰਥ ਐਸੇ ਸੁਨ ਮਾਨ ॥ ੫੨ ॥ ਦੋ: ॥ ਪੰਚ ਅਖਰ ਕੋ ਅਰਥ ਯਹਿ ਕਹਿਓ ਯਥਾ ਮਤ ਜਾਨ ॥ ਨਮਸਕਾਰ ਬੰਦਨ ਸਦਾ ਰਾਮ ਦਿਆਲ ਗੁਰ ਮਾਨ ॥ ੫੩ ॥ ਇਤਿ ਸ੍ਰੀ ਗਿਆਨ ਸੁਧਾ ਰਸ ਗ੍ਰੰਥੇ ਵੇਦਾਂਤ ਪ੍ਰਕਰਣ ਸ੍ਰੀ ਮਤ ਪਰਮ ਹੰਸ ਪਰ ਬ੍ਰਾਜ ਕਾ ਚਾਰਯ ਰਾਮ ਦਿਆਲ ਸਿਖ ਸਦਾ ਨੰਦ ਵਿਰਚਤੇ ਆਤਮ ਗਿਆਨ ਬਿਧਿ ਮੁਖ ਵਰਨਨ ਨਾਮ ਸਪਤ ਮੋ ਹੁਲਾਸ ਸਮਾਪਤੰ ॥ ੭ ॥ ਗਿਆਨ ਸੁਧਾ ਰਸ ਗ੍ਰੰਥ ਸਮਾਤਪਤੋਯੰ ॥ ਪੂਰਨ ਪਰਿ ਰਹੈ ਰਾਮ ਦਿਆਲ ॥

ੴ ਸ੍ਰੀ ਗਣੇਸਾਇ ਨਮਹ ॥ ਪ੍ਰਣਵ ਅਛਰ ਕੋ ਜਪੁ ਕਰੈ ਸਿਮਰੈ ਮੋਕੋ ਨਿਤ॥ ਇਹ ਬਿਧ ਜੋ ਦੇਹਿ ਤਜੈ ਲਹੈ ਪਰਮ ਗਤ ਮਿਤ ॥ ੧ ॥ ਸਰਬਤ੍ਰ ਕਰ ਚਰਨ ਸਿਰ ਤਿਉ ਹੀ ਦ੍ਰਿਗ ਮੁਖ ਕਾਨ ॥ ਬਿਆਪ ਰਹਿਓ ਸਭ ਜਗਤ ਮੈ ਮੋਹਿ ਦਸੋ ਦਿਸ ਜਾਨ ॥ ੨ ॥ ਅਰਜਨੋ ਵਾਚ ॥ ਸਭ ਜਗ ਤੁਮ ਸੋ ਜੁਗਤ ਤੁਮੇ ਰਹੈ ਅਨੁਰਾਗੁ ॥ ਸਿਧ ਨਿਵਿਤ ਤੁਮ ਕੋ ਸਦਾ ਰਾਛਸ ਜਾਤ ਸੁਭਾਗ ॥ ੩ ॥ ਸ੍ਰੀ ਭਗਵਾਨੋ ਵਾਚ ॥ ਸਭ ਕਰਤਾ ਸੂਖਮ ਜੁ ਹੌ ਅਤਿਕਵ ਸੁ ਪੁਰਾਤਨ ਮਾਨ ॥ ਰਵ ਸਮਾਨ ਤਮ ਤੇ ਪਰੈ ਸਿਮਰਨ ਤਾਕੋ ਜਾਨ ॥ ੪ ॥ ਊਰਧ ਜਰ ਸਾਖਾ ਤਰੈ ਅਬਿਨਾਸੀ ਅਸਵਥ ॥ ਬੇਦ ਪਤ੍ਰ ਜੋ ਜਾਨਈ ਸੋ ਜਾਨੈ ਸਭ ਅਰਥ॥ ੫ ॥ ਸਭ ਕੇ ਹੀਏ ਮੈ ਰਹੋ ਮੋ ਤੇ ਗਿਆਨ ਵਿਕਾਰ ॥ ਬੇਦ ਸਭੈ ਮੋ ਕੋ ਕਹੈ ਮੈ ਤਿਨ ਕੋ ਕਰਤਾਰ ॥ ੬ ॥ ਮੋ ਕੋ ਜਪ ਤੂੰ ਨਿਮ੍ਰਰ ਹੋਇ ਤਾਂ ਮਨ ਮੋ ਮੈ ਰਾਖ ॥ ਅੰਤ ਸਮੈ ਤੂ ਮੋਹਿ ਮਿਲ ਮੋ ਕੋ ਪਿਆਰੇ ਸਾਖ ॥੭॥ ਇਤ ਸ੍ਰੀ ਸਪਤ ਸਲੋਕੀ ਗੀਤਾ ਸੰਪੂਰਣੰ॥

ੴ ਸ੍ਰੀ ਭਗਵਾਨੋ ਵਾਚ ॥ ਦੋ: ॥ ਪ੍ਰੋਖ ਗਿਆਨ ਅਤਿ ਗੁਹਯ ਮਮਿ ਸਹਿਤ ਅਪ੍ਰੋਖ ਗਿਆਨ ॥ ਭਗਤ ਗਿਆਨ ਸਾਧਨ ਸਹਿਤ ਸੁਨ ਕਰ ਹੌਂ ਵਖ੍ਹਿਾਨ ॥ ੧ ॥ ਜੇਤਕ ਜਥਾ ਪ੍ਰਕਾਰ ਮੈ ਰੂਪ ਕਰਮ ਗੁਣ ਮੋਰ ॥ ਮੋ ਕਰਣਾ ਤੈ ਸਭਨ ਕੋ ਗਿਆਨੁ ਹੋਇ ਬਿਧ ਤੋਰ ॥ ੨ ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥
ਵਾਹਿਗੁਰੂ ॥

ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥
ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥

ਸ੍ਰੀ ਅਕਾਲ ਪੁਰਖੁ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਜੋ ਸਿੰਘਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਕਥਾ ਪੜ੍ਹਨ ਦੇ ਨਿਯਮ ਗੁਰੂ ਕਾਂਸ਼ੀ ਰਖਾਏ ॥

(੧) ਅੰਮ੍ਰਿਤਧਾਰੀ ਸਿੰਘ ਹੋਵੈ ॥ ਦਸਾਂ ਗੁਰਾਂ ਦੀ ਜੋਤਿ ਸ੍ਰੀ ਸਤਿ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕਿਸੇ ਦੇਹ ਨੂੰ ਗੁਰੂ ਨਾ ਮੰਨੇ ॥ ਗਾਤਰੇ ਕ੍ਰਿਪਾਨ ਧਾਰੀ ਪੰਜ ਕਕਾਰ ਜੀ ਦੀ ਰਹਿਤ ਰਖਦਾ ਹੋਵੇ ॥ ਪੰਜਾਂ ਕੁਰੈਹਤਾਂ ਤੋਂ ਬਚਿਆ ਹੋਵੇ ॥ ਨਿਤ ਨਿਸ -:ਨਿਤਨੇਮ ਦੀਆਂ ਬਾਣੀਆਂ ਦਾ ਨਿਯਮੀ ਹੋਵੈ ॥ ਪੰਜ ਗ੍ਰੰਥੀ ਦਾ ਪਾਠ ਕਰਦਾ ਹੋਵੈ ॥

(੨) ॥ਮੰਤ੍ਰ॥ ਮੂਲ ਮੰਤ੍ਰ - ਗੁਰ ਮੰਤ੍ਰ , ਅੰਮ੍ਰਿਤ ਨਾਮ ਦਾ ਅਭਿਆਸੀ ਹੋਵੈ ॥

(੩) ਨਿੰਮ੍ਰਤਾ ਸਹਿਤ ਮਨ ਬਾਣੀ ਸਰੀਰ ਕਰਕੇ ਹੋਵੇ ਲੜਾਕਾ ਨਾ ਹੋਵੈ ॥

(੪) ਸਭਿ ਸੰਗਤਿ ਨਾਲ ਗੁਰੂ ਕਾ ਰੂਪ ਜਾਣ ਕੇ ਪ੍ਰੇਮ ਕਰਦਾ ਹੋਵੇ ॥ ਰਾਗ ਦਵੈਖ ਤੋ ਰਹਿਤ ਇਕ ਰਸ ਪ੍ਰੇਮੀ ਹੋਵੈ ॥

(੫) ਖਾਲਸਾ ਪੰਥ ਦੀ ਜਥੇਬੰਦੀ ਵਿਚ ਆਪ ਨੂੰ ਸਦਾ ਜਾਣੇ ਪੰਥ ਤੋਂ ਕਦੇ ਉਲਟੇ ਨਾ ਹੋਵੇ, ਪੰਥ ਦੀ ਨਿੰਦਾ ਨਾ ਕਰੇ, ਸ਼ਸ਼ਤ੍ਰਧਾਰੀ ਸੂਰਬੀਰ ਧਰਮ ਦੀ ਰਾਖੀ ਵਾਸਤੇ ਸਮੇਂ ਸਿਰ ਸੀਸ ਕੁਰਬਾਨ ਕਰ ਦੇਵੇ ਕਾਇਰ ਨ ਬਣੇ ॥

(੬) ਦਸਮ ਤੇ ਆਦਿ ਮਹਾਰਾਜ ਜੀ ਦਾ ਸੁਧ ਪਾਠ ਕਰਨ ਵਾਲਾ ਤੇ ਅਰਥ ਪਕੌਣ ਵਾਲਾ ਹੋਵੈ ॥

(੭) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਨੂੰ (ੴ ਤੋਂ ਲੈ ਕੇ ਅਠਾਰਹ ਦਸ ਬੀਸ) ਤੱਕ ਇਕੋ ਜਾਣਕੇ ਭਾਵਨਾ ਕਰੈ ॥

(੮) ਇ ॥ ਗੁਰੂ ਇਤਹਾਸ ਦਸਾਂ ਗੁਰਾਂ ਦਾ ਪੂਰਾ ਜਾਣਨ ਵਾਲਾ ਹੋਵੇ ॥

(੯) ਭਾਈ ਗੁਰਦਾਸ ਸਾਹਿਬ ਜੀ ਦੀ ਬਾਣੀ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਦੇ ਅਰਥ ਪੜੇ ॥ ਦਸਮ ਜੀ ਦੀ ਬੀੜ ਸਾਰੀ ਸ੍ਰੀ ਮੁਖਵਾਕ ਨਿਸਚਾ ਕਰੇ ਤੇ ਪੜੇ॥

(੧੦) ਹੋਰ ਮਤਿ ਦੇ ਪੁਸਤਕ ਯੋਗ, ਵੇਦਾਂਤ ਆਦਿ ਦੇ ਸਿਧਾਂਤ ਦਾ ਚੰਗਾ ਜਾਣੂ ਹੋਵੇ ॥

(੧੧) ਇਕ ਪ੍ਰਮੇਸ਼ਰ ਦਾ ਦ੍ਰਿੜ੍ਹ ਵਿਸ਼ਵਾਸੀ ਆਸ਼ਕ ਹੋਵੈ ॥ ਦੋਵੇਂ ਵੇਲੇ ਸਤਿਸੰਗਤਿ ਕਰਦਾ ਹੋਵੇ ॥ ਯਥਾ ਸ਼ਕਤਿ ਲੰਗਰ, ਲੀੜੇ ਦੀ ਸੇਵਾ ਕਰਨ ਦਾ ਉਦੱਮੀ ਹੋਵੇ ॥

(੧੨) ਕਿਸੇ ਮਤਿ ਨਾਲ ਵੈਰ ਨ ਕਰੇ ਸਾਰਿਆ ਵਿਚ ਪ੍ਰਮੇਸਰ ਇਕੋ ਜਿਹਾ ਬਿਆਪਕ ਜਾਣਕੇ ਹਿੱਤ ਕਰੇ ॥ ਜ਼ੁਲਮ ਦਾ ਵੈਰੀ ਹੋਵੈ ॥ ਆਪਣੇ ਖ਼ਾਲਸੇ ਧਰਮ ਵਿਚ ਪੱਕਾ ਹੋਵੈ॥

(੧੩) ਮਨ ਵਿਚ ਪੂਰਨ ਗਿਆਨ, ਮੁਖ ਵਿਚ ਕੀਰਤਨ ਭਗਤੀ, ਸਰੀਰ ਕਰਕੇ ਵੈਰਾਗ ਦਾ ਵਰਤਾਰਾ, ਸਾਧ ਸੰਗਤਿ ਦੀ ਸੇਵਾ ਕਰੇ ॥

(੧੪) ਆਪਣੇ ਗੁਣਾਂ ਦੀ ਸ਼ਲਾਘਾ ਤੇ ਪਰਾਏ ਅਉਗੁਣ ਨ ਕਹੇ ॥ ਜੀਆਂ ਨੂੰ ਦੁਖ ਨਾ ਦੇਵੇ, ਕਪਟ ਤੋਂ ਰਹਿਤ ਹੋਵੇ, ਗੁਰ ਸੇਵੀ ਹੋਵੇ ॥

(੧੫) ਪ੍ਰਮੇਸ਼ਰ ਦਾ ਅਨਿੰਨ ਭਗਤਿ ਹੋਵੇ, ਗੁਰਸਿੱਖੀ ਨੂੰ ਸਭ ਤੋਂ ਉਚੀ ਜਾਣੇ ॥ ਦੁਖ ਸੁਖ ਵਿਚ ਸਮਚਿੱਤ ਰਹੇ ॥ ਬਾਹਜ ਮੁਖ ਦੀ ਸੰਗਤਿ ਨਾ ਕਰੇ ॥ ਸਭ ਗਿਆਨ ਧਿਆਨ ਨਾਲੋਂ ਨਾਮੁ ਨੂੰ ਵੱਡਾ ਜਾਣ ਕੇ ਸਦਾ ਜਪੇ ॥ ਗੁਰਮਤਿ ਦੁਆਰਾ ਮੁਕਤੀ ਦਾਤਾ ਕੇਵਲ ਨਾਮੁ ਦ੍ਰਿੜ ਕਰੇ ॥

(੧੬) ਨਾਮੁ ਦੀ ਦ੍ਰਿੜਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜੂਰ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਵੇਲੇ ਕੀਤੀ ਹੋਵੇ ॥ ਦ੍ਰਿੜ ਲਿਵ ਲਗੀ ਹੋਵੇ ॥

(੧੭) ਸ਼ਰਾਬ ਮਾਸ ਤੇ ਹੋਰ ਕੋਈ ਅਮਲ ਨਾ ਵਰਤਦਾ ਹੋਵੇ ॥ ਹੱਠ, ਚੁਗਲੀ, ਈਰਖਾ, ਪਾਰਟੀਬਾਜ਼ੀ, ਤੋਂ ਰਹਿਤ ਹੋਵੇ ॥ ਕਾਮ ਆਦਿ ਪੰਜਾਂ ਵਿਕਾਰਾਂ ਤੋਂ ਡਰਦਾ ਰਹੇ ॥

(੧੮) ਅਲਪ ਅਹਾਰੀ ਹੋਵੇ, ਥੋੜ੍ਹਾ ਸੌਂਦਾ ਹੋਵੇ, ਥੋੜ੍ਹਾ ਬੋਲਦਾ ਹੋਵੇ, ਨਾਮ ਰੰਗ ਵਿਚ ਰੱਤਾ ਹੋਵੇ, ਅੰਮ੍ਰਿਤ ਨਾਮੁ ਦਾ ਦ੍ਰਿੜ ਵਿਸਵਾਸੀ ਹੋਵੈ ॥

(੧੯) ਧਾਰਮਿਕ ਖਿਆਲਾਂ ਵਿਚ ਪੱਕਾ ਹੋਵੇ ॥ ਪ੍ਰੀਤਿ ਨਾਲ ਪੜ੍ਹਦਾ ਹੋਵੇ, ਕੁਤਰਕੀ ਨਾ ਹੋਵੇ, ਸਮਝਣ ਵਿਚ ਚਤਰ ਹੋਵੇ ॥ ਆਲਸਹੀਣ ਹੋਵੇ ॥

(੨੦) ਸਰੀਰ ਦੀ ਸੁੱਧੀ ਰਖੇ, ਪਾਖੰਡੀ ਨਾ ਹੋਵੇ, ਸਤਿਗੁਰੂ ਜੀ ਦੇ ਸਿਧਾਂਤ ਤੋ ਵਿਰੁੱਧ ਦਾ ਤਿਆਗ ਕਰੇ ॥ ਬਕਤੇ ਨਾਲ ਪ੍ਰੀਤਿਵਾਨ ਹੋਵੇ ॥ ਇਕਾਂਤ ਦੇਸ ਵਿਚ ਵਿਦਿਆ ਪਕਾਵੇ॥

(੨੧) ਅੰਮ੍ਰਿਤ ਵੇਲੇ ਜਾਗਣ ਵਾਲਾ ਹੋਵੇ ॥ ਇਸ਼ਨਾਨ ਦਾ ਹਰ ਰੋਜ਼ ਨਿਯਮੀ ਹੋਵੇ, ਸੰਗਤ ਦੀ ਜਥੇਬੰਦੀ ਵਿਚ ਰਹੇ ॥ ਆਗਿਆਕਾਰੀ ਹੋਵੇ ॥

(੨੨) ਲਾਲਚ ਤੋਂ ਰਹਿਤ ਹੋਵੇ ॥ ਪੜ੍ਹਨ ਪੜ੍ਹਾਉਣ ਦੀ ਮੁਫਤ ਸੇਵਾ ਕਰੇ ॥ ਦੇਸ ਵਿਚ ਆਦਿ ਦੀ ਮੇਰ ਤੋਂ ਰਹਿਤ ਹੋ ਕੇ ਗੁਰਮਤਿ, ਗੁਰਬਾਣੀ ਦਾ ਪ੍ਰਚਾਰ ਕਰੇ ॥

(੨੩) ਆਪ ਜੋ ਵਿਦਿਆ ਪੜ੍ਹੀ ਪ੍ਰਾਪਤ ਕੀਤੀ ਹੋਵੇ, ਅਗੇ ਸੰਗਤਾਂ ਵਿਚ ਪ੍ਰੇਮ ਨਾਲ ਪੜ੍ਹਾਵੇ॥ ਆਪ ਦੇ ਸਰੀਰ ਨਾਲੋਂ ਸਾਰੇ ਸਿੰਘਾਂ ਦਾ ਅਦਬ ਕਰੇ, ਪਿਆਰ ਕਰੇ ॥

(੨੪) ਠਗੀ ਨਾ ਮਾਰੇ, ਝੂਠ ਨਾ ਬੋਲੇ, ਹਰ ਹਾਲਤ ਵਿਚ ਪਿਆਰੀ ਸਿੱਖੀ ਨਾ ਤਿਆਗੇ ਨਾਸਤਕ ਨਾ ਹੋਵੇ, ਮਨ ਬਾਣੀ ਸਰੀਰ ਕਰਕੇ ਗੁਰਾਂ ਨੂੰ ਅੰਗ ਸੰਗ ਜਾਣੇ ॥

(੨੫) ਨਿਰ ਅਭਿਮਾਨ ਹੋ ਕੇ, ਸਚਾ ਪ੍ਰੇਮ ਲਾਕੇ ਆਪ ਨਾਮ ਜਪੇ ਹੋਰਨਾਂ ਤੋਂ ਜਪਾਏ ॥ ਜੀਵਨ ਮੁਕਤੀ ਪਾਵੇ ॥ ਸੰਪੂਰਣੰ॥

**ਬੇਨਤੀ॥**

ਇਹ ਨਿਯਮ ਦੋ ਜਹਾਨ ਦੇ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਜੀ ਨੇ

ਗੁਰੂ ਕਾਂਸੀ ਸ੍ਰੀ ਦਮਦਮੇ ਸਾਹਿਬ (ਤਖਤ) ਵਿਖੇ ਰਖਾਏ ਸਨ ਤਿਨਾਂ ਨਿਯਮਾਂ ਵਿਚ ਸ੍ਰੀ [illegible] ਸੰਤ ਸੁੰਦਰ ਸਿੰਘ ਜੀ ਸਾਰੀ ਉਮਰ ਵਰਤੇ ॥ ਇਕੀ ਵਾਰ, ਆਦਿ ਸ੍ਰੀ ਗੁਰੂ ਗ੍ਰੰਥ ਮ[illegible] ਜੀ ਮਹਾਰਾਜ ਜੀ ਦੀ ਸੰਥਿਆ ਕਥਾ ਪੜ੍ਹਾਈ ॥ ਅਤੇ ਵਿਦਿਆਰਥੀਆਂ ਨੂੰ ਇਨ੍ਹਾਂ ਨਿਯਮਾਂ ਵਿਚ ਰਖਿਆ, ਆਪ ਰਹੇ ॥ ਆਪ ਜੀ ਨੇ ਤਕਰੀਬਨ ੧੩੦੦ ਸੌ ਸਿੰਘਾਂ ਨੂੰ ਪੜ੍ਹਾਇਆਂ ਜਿਨ੍ਹਾਂ ਵਿਚੋਂ ੧੦੦੦ ਹਜ਼ਾਰ ਪਾਠੀ ਹੋਏ, ੨੦੦ ਪ੍ਰਚਾਰਕ, ੧੦੦ ਗਿਆਨੀ॥ ਸਦਾ ਜਥੇ ਸਮੇਤ ਬਿਚਰਦੇ ੪੦-੫੦ ਸਿੰਘ ਹਮੇਸ਼ ਨਾਲ ਰਹਿੰਦੇ, ਕਥਾ ਪੜਾਉਂਦੇ ਗੁਰਮਤਿ ਦਾ ਪਰਚਾਰ ਕਰਦੇ ਅਤੇ ਅੰਮ੍ਰਿਤ ਛਕਾ ਕੇ ਨਵੇਂ ਸਿੰਘ ਤਿਆਰ ਕਰਦੇ, ਸਾਰੇ ਦੇਸਾਂ ਵਿਚ ਵਿਚਰਦੇ, ਵਿਦਿਆਰਥੀਆਂ ਦਾ ਲੰਗਰ, ਬਸਤ੍ਰ ਕਰਾਏ ਆਦਿਕ ਦਾ ਖਰਚ ਅਤੇ ਹੋਰ ਸਰੀਰਕ ਲੋੜਾਂ ਦੀ ਸੇਵਾ ਆਪ ਕਰਦੇ ਅਤੇ ਸੰਗਤਾਂ ਤੋਂ ਕਰਵਾਉਂਦੇ ਇਉਂ ਸਾਰੀ ਜ਼ਿੰਦਗੀ ਗੁਰੂ ਪੰਥ ਦੀ ਸੇਵਾ ਵਿਚ ਲਾਈ ॥

## ਗੁਰਬਾਣੀ ਜੀ ਦਾ ਅਦਬ ॥

ਇਸ਼ਨਾਨ ਕਰੇ ਤੋਂ ਬਿਨਾਂ ਤੇ ਜੋੜੇ ਵਾਲੇ ਚਰਨ ਧੋਣ ਤੋਂ ਬਿਨਾਂ ਕਦੀ ਮਹਾਰਾਜ ਜੀ ਦੀ ਤਾਬਿਆ ਨਹੀਂ ਬੈਠਣਾ ਚਾਹੀਦਾ, ਜਰਾਬਾਂ ਦਸਤਾਨਿਆਂ ਸਹਿਤ ਨਹੀਂ ਬੈਠਣਾ ਚਾਹੀਦਾ ॥ ਤਾਬਿਆ ਵਿਚ ਬੈਠੇ ਹੋਏ ਮੁਖ ਆਦਿਕ ਨੂੰ ਹੱਥ ਲਾ ਕੇ ਖਾਰਸ਼ ਵਗੈਰਾ ਕਰਕੇ ਗੁਰੂ ਮਹਾਰਾਜ ਜੀ ਦੇ ਸਰੂਪ ਨੂੰ ਹੱਥ ਨਹੀਂ ਲੌਣਾ ਚਾਹੀਦਾ, ਬਸਤ੍ਰ ਹੱਥ ਵਿਚ ਲੈਕੇ ਸਫਾਈ ਕਰੇ ॥ ਜਿਸ ਕਮਰੇ ਵਿਚ ਮਹਾਰਾਜ ਜੀ ਹੋਵਣ ਉਥੇ ਮੰਜਾ, ਆਦਿ ਨਾਹੀ ਡੱਠਣਾ ਚਾਹੀਦਾ, ਭੂਮਾਸਣ ਬੈਠੇ ॥ ਸਰੀਰ ਦੀ ਅਪਿਵਿਤ੍ਰਤਾ ਵੇਲੇ ਸਣੇ ਕੇਸੀ ਇਸ਼ਨਾਨ ਕਰੇ, ਧੋਤੇ ਹੋਏ ਬਸਤ੍ਰ ਪਹਿਨੇ, ਅਰਦਾਸ ਕਰ ਕੇ ਜਪੁਜੀ ਸਾਹਿਬ ਜੀ ਦਾ ਪਾਠ ਕਰਕੇ ਤਾਬਿਆ ਜਾਵੇ ॥ ਘਿਓ ਦਾ ਦੀਵਾ ਜਗਾਏ, ਧੂਪ ਧੁਖਾਏ ॥ ਕੀਰਤਨ ਕਰੈ ॥ ਮਹਾਰਾਜ ਜੀ ਦੇ ਸਰੂਪ ਵਿਚ ਕਾਗਜ ਧਾਗੇ ਆਦਿ ਦੀ ਨਿਸ਼ਾਨੀ ਨ ਰਖੇ ॥ ਦਸਗੁਰ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰਤੱਖ ਬਿਰਾਜ ਰਹੇ ਹਨ ਇਉਂ ਭਾਵਨਾ ਕਰਕੇ ਬਾਣੀ ਦੀ ਆਗਿਆ ਮੰਨੇ ॥ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ॥ ਇਹ ਨਿਯਮ ਬਿਕ੍ਰਮੀ ੧੭੬੨ ਵਿਸਾਖੀ ਨੂੰ ਪਾਤਿਸ਼ਾਹੀ ੧੦ ਜੀ ਨੇ ੪੮ ਸਿੰਘ ਤੋਂ ਰਖਾਏ ਸਨ ॥

ਇਹ ਕਿਤਾ ਸ੍ਰੀ ਗੁਰੂ ਨਾਨਕ ਦੇਵ ਨਿਰੰਕਾਰੀ ਜੀ ਦੇ ਅਵਤਾਰ ਧਾਰਨ ਦੀ ਖੁਸ਼ੀ ਤੇ ੧੨੫ ਅਖੰਡ ਪਾਠਾਂ ਦੇ ਭੋਗਾਂ ਤੇ ੧੧ ਮਘਰ ਸੰਮਤ ੧੯੯੬ ਨੂੰ ਲਿਖਿਆ, ੧੭੬੨ ਬਿਕ੍ਰਮੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸ੍ਰੀ ਦਮਦਮਾ ਸਾਹਿਬ ਵਿਚ ਕੰਠੋਂ ਉਚਾਰੀ ਤੇ ਭਾਈ ਮਨੀ ਸਿੰਘ ਜੀ ਤੋਂ ਲਿਖਵਾਈ ਤੇ ਸਿੰਘਾਂ ਨੂੰ ੯ ਮਹੀਨਿਆਂ ਵਿਚ ਅਰਥ ਪੜ੍ਹਾਏ ਤੇ ਇਹ ਨਿਯਮ ਰਖਾਏ ॥

ਪ੍ਰਾਰਥਕ ॥ ਗੁਰਬਚਨ ਸਿੰਘ ਖਾਲਸਾ

ਗੁਰਦੁਆਰਾ ਅਖੰਡ ਪ੍ਰਕਾਸ਼ (ਭਿੰਡਰ ਕਲਾਂ) ਫੀਰੋਜ਼ਪੁਰ ॥

## ਕੁਝ ਖਾਸ ਨੁਸਖੇ

## ਜਲਾਬ ਕੀ ਗੋਲੀ

੧ ਤੋਲਾ ਬਨਖਸਾ , ੧ ਤੋਲਾ ਮਗਜ ਕੱਦੂ, ੧ ਤੋਲਾ ਅਨੇਸਟੀ, ਤੋਲਾ ਤਿਰਵੀ , ੧ ਤੋਲਾ ਫੁਲਗੁਲਾਬ, ੧ ਤੋਲਾ ਹਰੜ ਜੰਗ ਜਲਾਬ, ੧ ਤੋਲਾ ਸਕਮੋਨੀਅ ਅਸਲੀ ਬਦਾਮ ਰੋਗਨ ੩ ਤੋਲੇ, ਗੋਕਾ ਘਿਓ ੪ ਤੋਲੇ ਗੋਲੀਆਂ ਬਾਂਧ ਕਰ ਦੁਧ ਦੇ ਸਾਥ ਦੇਵੇ ।

## ਖੰਘ, ਨਜਲੇ ਬੁਖਾਰ, ਜੁਕਾਮ ਕੀ ਦਵਾਈ

ਚਾਰ ਰਤੀ ਅਫੀਮ, ਖਸਖਾਸ ਸਫੈਦ ਛੇ ਮਾਸੇ, ਕਾਲੀ ਖਸਖਾਸ ਛੇ ਮਾਸੇ, ਨਸਾਸਤਾ ਇਕ ਤੋਲਾ , ਮਲੱਠੀ ਕਾ ਸਤ ਤਿੰਨ ਮਾਸੇ, ਨਿਕੀ ਅਲੈਚੀ ਤਿੰਨ ਮਾਸੇ, ਤਵਾਸੀਰ ਤਿੰਨ ਮਾਸੇ ਬੀਹ ਦਾਨਾ ਤਿਨ ਮਾਸੇ , ਇਨ ਸਭ ਚੀਜੋਂ ਕੋ ਇਕ ਜਗ੍ਹਾ ਰਗੜ ਕਰ ਬਾਰੀਕ ਕਰਕੇ ਥੋੜ੍ਹਾ ਸਾ ਕਿਕਰ ਦਾ ਗੂੰਦ ਡਾਲ ਕਰ ਚਨੇ ਦੇ ਦਾਨੇ ਬਰਾਬਰ ਗੋਲੀ ਬਾਂਧੋ ॥ ਸੁਬ੍ਹਾ ਦੇ ਵਕਤ ਪਾਣੀ ਬਹੇ ਕੇ ਸਾਥ ਖਾ ਲਵੇ ॥

## ਬਵਾਸੀਰ ਕੀ ਦਵਾਈ

ਮਾਜੂ ਛੇ ਮਾਸੇ , ਪਲਾਹ ਕਾ ਗੂੰਦ ਛੇ ਮਾਸੇ , ਰੀਠੇ ਕੀ ਛਿਲ ਤਿਨ ਮਾਸੇ, ਪੁਰਾਣਾ ਗੁੜ ਇਕ ਤੋਲਾ ॥ ਪਹਿਲੇ ਤਿੰਨੇ ਚੀਜਾਂ ਬਰੀਕ ਕਰਕੇ ਗੁੜ ਕੇ ਸਾਥ ਗੋਲੀ ਚਨੇ ਬਰਾਬਰ ਬਾਂਧ ਕਰ ਬਹੇ ਪਾਣੀ ਕੇ ਸਾਥ ਸੁਬ੍ਹਾ ਇਕ ਖਾਣੀ ॥ ਜ਼ਖਮ ਹਿਯਾ ਬੂਟੀ ਕੀ ਲੇਪ ਕਰਨੀ ॥

## ਪੈੜ ਕੇ ਵਾਸਤੇ ਦਵਾ

ਜਾਮਨ ਕਾ ਸਕ ਲੈ ਕੇ, ਛਾਵੇਂ ਸੁਕਾ ਕੇ, ਕਪੜਛਾਣ ਕਰ ਕੱਚੀ ਲੱਸੀ ਕੇ ਸਾਥ ਇਕ ਪੈਸਾ ਬਰਾਬਰ ਦੇਣੀ ॥

## ਦਮੇਂ ਕੇ ਵਾਸਤੇ

ਮੁਰਦਾ ਸਿੰਗ ਇਕ ਤੋਲਾ, ਕਲਮੀ ਸ਼ੋਰਾ ਪੰਜ ਤੋਲੇ, ਸਫੈਦ ਦੂਧੀ ਦੂਧੀਆ ਦੋ ਮਾਸੇ ॥ ਮੁਰਦੇ ਸਿੰਗ ਕੋ ਪੀਸ ਕਰ ਦਰੜ ਕਰ ਫਿਰ ਕਲਮੀ ਸ਼ੋਰਾ ਪਾਕਰ ਫਿਰ ਅੱਗ ਦੇਣੀ । ਦੂਸਰੇ ਦਿਨ ਫਿਰ ੪ ਘੰਟੇ ਅੱਗ ਦੇਣੀ । ਇਕ ਮਾਸਾ ਖੁਰਾਕ ਮਲਾਈ ਮੇਂ ਦੇਣੀ ॥

## ਨਸਵਾਰ ਹੁਲਕੇ ਵਾਸਤੇ

ਕੌਡੀਆਂ ਪੀਲੀਆਂ ਤਿੰਨ ਤੋਲੇ ਅੱਗ ਤੇ ਸਾੜ ਕੇ ਰਗੜ ਕੇ ਰਾਖ ਬਣਾ ਲੈਣੀ ਅਰ ਫੇਰ ਅੱਕ ਦਾ ਦੁਧ ਤਿੰਨ ਵਾਰ ਰਗੜਨ ਵੇਲੇ ਪਾਉਣਾ ਤੇ ਲੌਂਗ ਇਕ ਤੋਲਾ ਇਸ ਵਿਚ ਰਗੜ ਲੈਣਾ, ਨਸਵਾਰ ਬਣਾ ਲੈਣੀ ॥

## ਮਰੋੜ, ਲਹੂ ਦੇ ਵਾਸਤੇ

**ਛੇ** ਮਾਸੇ ਹਿੰਗ, ਛੇ ਮਾਸੇ ਮੁਸ਼ਕ ਕਪੂਰ, ਲਾਲ ਮਿਰਚ ਇਕ ਤੋਲਾ ਰਗੜ ਕੇ ਰਤੀ ਬਰਾਬਰ ਗੋਲੀ ਬਾਂਧਨੀ ॥ ਪਨੀਰ ਚੌਲ ਕੇ ਸਾਥ ਖਾਣੀ ॥ ਚਾਵਲੋਂ ਕੀ ਪਿਛ ਕੇ ਸਾਥ ਗੋਲੀ ਦੇਣੀ ਰੋਟੀ ਮੱਕੀ ਕੀ ਖਾਣੀ ॥

## ਦਾੜ ਕੇ ਵਾਸਤੇ

ਲੂਣ ਲੈ ਕਰ, ਦੁੱਧ ਅੱਕ ਲੈਕਰ ਨਿਤਾਰ ਕਰ ਕੁਜੇ ਮੇਂ ਬੰਦ ਕਰ ਅੱਗ ਦੇ ਕੇ ਫੇਰ ਸ਼ੀਸ਼ੀ ਮੇਂ ਪਾਉਣੀ । ਦਾੜ ਦਰਦ ਹੋਵੇ ਉਪੱਰ ਮਲਨੀ ਆਰਾਮ ਆ ਜਾਏਗਾ ॥

## ਮਲਮ ਫੋੜੇ ਕੇ ਵਾਸਤੇ

ਨਿੰਮ ਦੇ ਪੱਤੇ ਅਰ ਵੱਡੀ ਮਿਰਚ ਬਰਾਬਰ ਲੈਕਰ, ਕੌੜਾ ਤੇਲ ਲੈਕਰ ਸਾੜ ਲੇਣੀ । ਫੇਰ ਲਾਹ ਕਰ ਰਗੜ ਲੈਣੀਆਂ, ਆਪ ਲਾਂਭੇ ਹੋ ਜਾਣਾ । ਮਲਮ ਬਣ ਜਾਏਗੀ । ਫੋੜਿਆਂ ਦੇ ਉੱਪਰ ਲਾਉ ਆਰਾਮ ਆ ਜਾਵੇਗਾ ।

ਸੰਤ ਭਾਈ ਸੁਧ ਸਿੰਘ

